ਸ੍ਰੀ ਗੁਰੂ

ਗ੍ਰੰਥ ਸਾਹਿਬ ਦੀ

ਹਸਤ ਲਿਖਿਤ

# ਬੀੜ ਕਰਤਾਰਪੁਰ

ਕ੍ਰਿਤ

## ਜੀ· ਬੀ· ਸਿੰਘ

---

# KARTARPUR MANUSCRIPT

OF

# THE SIKH HOLY BOOK

G.B. SINGH

*Printed at*

# ਬੇਨਤੀ

ਸਾਡੇ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੋਰ ਪ੍ਰਾਚੀਨ ਬੀੜਾਂ ਪਰ ਵਿਚਾਰ ਕੀਤਾ ਗਿਆ ਸੀ, ਉਥੇ ਕਰਤਾਰਪੁਰ ਵਾਲੀ ਬੀੜ ਸੰਬੰਧੀ ਵੀ ਵਿਚਾਰ ਸੀ। ਪਰ ਇਸ ਬੀੜ ਨੂੰ ਕਿਤਨੇ ਕੁ ਲੋਕ ਓਹ ਬੀੜ ਮਨਦੇ ਹਨ, ਜੋ ਸ੍ਰੀ ਗੁਰੂ ਅਰਜਨ ਦੇਵ ਨੇ ਭਾਈ ਗੁਰਦਾਸ ਜੀ ਦੀ ਹਥੀਂ ਲਿਖਾਈ ਸੀ। ਅਸਾਂ ਵਿਚ ਕਿਹਾ ਸੀ ਕਿ ਇਹ ਗਲ ਗਲਤ ਹੈ; ਕਰਤਾਰਪੁਰ ਵਾਲੀ ਬੀੜ ਪੰਜਾਹ ਵਰ੍ਹੇ ਦੇ ਕਰੀਬ ਪਿਛੋਂ ਧੀਰਮਲੀਆਂ ਨੇ ਉਸ ਵੇਲੇ ਤਿਆਰ ਕਰਾਈ ਸੀ, ਜਦ ਕਿ ਆਪਣੀ ਨਵੀਂ ਗੁਰੂ ਗੱਦੀ ਕਾਇਮ ਕੀਤੀ ਸੀ। ਇਸ ਕਥਨ ਵਿਚ ਕਰਤਾਰਪੁਰ ਵਾਲੀ ਬੀੜ ਦੀ ਪ੍ਰਮਾਣਤਾ ਨੂੰ ਧੱਕਾ ਲਗਦਾ ਸੀ। ਇਸ ਕਰਕੇ ਜੋ, ਅਸਲ 'ਆਦਿ-ਬੀੜ' ਨੂੰ ਸ੍ਰੀ ਗੁਰੂ ਤੇਗਬਹਾਦਰ ਜੀ ਨੇ ਜਲਪ੍ਰਵਾਹ ਕਰ ਦਿੱਤਾ ਸੀ, ਕਰਤਾਰਪੁਰ-ਵਾਲੀ ਬੀੜ ਨੂੰ ਪਿਛੋਂ ਦੀ ਨਕਲ ਹੋਈ ਮੰਨਣ ਵਿਚ, ਸਾਡੇ ਕਥਨ ਨੂੰ ਪੰਥ ਲਈ ਹਾਨੀਕਾਰਕ ਸਮਝਿਆ ਗਿਆ। ਸੋ ਸਾਡੇ ਕਥਨ ਪਰ ਜ਼ੋਰਦਾਰ ਨੁਕਤਾਚੀਨੀ ਦੀ ਬੁਛਾੜ ਹੋਈ, ਵਿਸ਼ੇਸ਼ ਕਰਕੇ ਭਾਈ ਜੋਧ ਸਿੰਘ ਜੀ ਪ੍ਰਿੰਸੀਪਲ, ਖਾਲਸਾ ਕਾਲੇਜ, ਅੰਮ੍ਰਿਤ-ਸਰ ਵਲੋਂ, ਜੋ ਕਾਲੇਜ ਵਿਚ ਬਹੁਤ ਵਰ੍ਹੇ ਧਾਰਮਕ ਪ੍ਰੋਫੈਸਰ ਰਹਿ ਚੁਕੇ ਸਨ॥

ਸਾਡਾ ਨੁਕਤਾ ਖ਼ਿਆਲ ਨਿਰੋਲ ਇਲਮੀ ਸੀ, ਅਤੇ ਸਾਨੂੰ

ਇਸ ਗਲ ਦਾ ਧਿਆਨ ਨਹੀਂ ਸੀ ਅਤੇ ਨਾ ਇਸ ਗਲ ਦੀ ਪਰਵਾਹ ਸੀ ਕਿ, ਜਿਸ ਨਤੀਜੇ ਨੂੰ, ਆਪਣੇ ਮੌਜੂਦ ਗਵਾਹੀ ਪੁਰ, ਅਸੀ ਠੀਕ ਸਮਝਦੇ ਹਾਂ, ਉਸਦੇ ਪ੍ਰਗਟ ਕਰਨ ਨਾਲ ਕਰਤਾਰਪੁਰ ਵਾਲੀ ਬੀੜ ਦੀ ਪ੍ਰਮਾਣਤਾ ਵਿਚ ਫ਼ਰਕ ਪੈਂਦਾ ਹੈ। ਅਤੇ ਇਸ ਗਲ ਦੀ ਹੁਣ ਤਕ ਸਮਝ ਨਹੀਂ ਆਈ ਕਿ ਕਰਤਾਰਪੁਰ ਵਾਲੀ ਬੀੜ ਨੂੰ ਪਿਛੋਂ ਬਣੀ ਮਨ ਲਿਆਂ, ਜੈਸੀ ਕਿ ਉਹ ਹੈ, ਪੰਥ ਨੂੰ ਕੀਹ ਹਾਣੀ ਪਹੁੰਚਦੀ ਹੈ।

ਅਸਾਂ ਜੋ ਕੁਝ 'ਪ੍ਰਾਚੀਨ ਬੀੜਾਂ' ਵਿਚ ਇਸ ਬੀੜ ਬਾਬਤ ਲਿਖਿਆ ਸੀ, ਉਸਨੂੰ ਬੱਸ ਸਮਝਿਆ ਸੀ, ਅਤੇ ਇਕ ਸੱਚ ਦੇ ਖੋਜੀ ਲਈ ਬੱਸ ਹੋਣਾ ਚਾਹੀਦਾ ਸੀ। ਪਰ ਅਸੀ ਵੇਖਿਆ ਹੈ ਕਿ ਪਖਪਾਤ ਦੇ ਅਸਰ ਹੇਠਾਂ ਆਏ ਸਜਣਾਂ ਲਈ ਉਹ ਬਸ ਨਹੀਂ ਹੋਇਆ, ਅਤੇ ਉਹ 'ਮੈਂ ਨਾ ਮਾਨੂੰ' ਕਹੀ ਚਲੇ ਜਾਂਦੇ ਹਨ। ਸੋ ਪਹਿਲੇ ਲੇਖ ਨੂੰ ਹੋਰ ਵਿਸਥਾਰ ਦੇਕੇ ਇਸ ਪੋਥੀ ਵਿਚ ਲਿਖਦੇ ਹਾਂ। ਬਹੁਤ ਸਾਰੀ ਨਵੀਂ ਗਵਾਹੀ ਕਰਤਾਰਪੁਰ ਵਾਲੀ ਬੀੜ ਦੇ ਅੰਦਰ ਦੀ ਪੇਸ਼ ਕਰਦੇ ਹਾਂ, ਅਤੇ ਆਪਣੇ ਪਹਿਲੇ ਕਢੇ ਨਤੀਜੇ ਨੂੰ ਹੋਰ ਪੁਖਤਾ ਕਰਦੇ ਹਾਂ। ਨੁਕਤਾਚੀਨ ਸਜਣ ਜੇ ਹੁਣ ਵੀ ਨਾ ਮੰਨਣ, ਤਾਂ ਉਹਨਾਂ ਦੀ ਰਜ਼ਾ। ਅਸਾਂ ਉਹਨਾਂ ਦੀ ਨੁਕਤਾ-ਚੀਨੀ ਤੋਂ ਪੂਰਾ ਲਾਭ ਉਠਾਇਆ ਹੈ। ਅਤੇ ਉਸਦੇ ਸਮਝਣ ਲਈ ਕੋਈ ਕਸਰ ਨਹੀਂ ਰਖੀ।।

ਜੀ. ਬੀ. ਸਿੰਘ

# ਕਰਤਾਰਪੁਰ ਵਾਲੀ ਬੀੜ।

'ਆਦਿ-ਬੀੜ' ਦਾ ਜ਼ਿਕਰ ਕਰਦੇ ਅਸੀਂ ਦਸਿਆ ਸੀ ਕਿ ਇਸ ਤਕਾਂ ਗੁਰੂ ਤੇਗਬਹਾਦਰ ਜੀ ਨੇ ਉਪਰੰਤ ਜਲ ਪ੍ਰਵਾਹ ਕਰ ਦਿੱਤਾ, ਪਰ 'ਧੀਰਮਲੀਆਂ' ਤੋਂ ਦਰ ਤੋਂ ਪਕੜਾ ਸੀ ਕਿ ਰੂਪ ਕੀਤੇ ਬੰਨ੍ਹੇ ਕਹਰੇ:-

"ਦਸਮ ਉਤਮ ਗ੍ਰੰਥ ਪਰਾਰਥ।
ਜੇਕਰ ਲਹੈਂ, ਭਏ ਸਭ ਸਾਰਥ।
ਸੋਢਿ ਬੰਸ ਮਹਿ ਜੈ ਬਡਆਈ।
ਰਹਿਹਿ ਅਦਰਨ ਕੇ ਸਮੁਦਾਈ।
ਤਿਸੀ ਸੰਗ ਸੋਂ ਗੁਰਤਾ ਧਾਰੀ।
ਬਨਹਿ ਅਧਾਰੀ, ਸ੍ਰੇਸ਼ਟ ਥਾਰੀ॥੨੩॥"

ਜਦ ਸਮਾ ਪਾਕੇ ਅਸਲੀ ਵਾਕਿਆਤ ਭੁਲ ਭੁਲਾ ਗਏ, ਉਹਨਾਂ ਨੇ ਇਕ ਕਹਾਣੀ ਘੜ੍ਹੀ, ਜਿਸ ਵਿਚ ਦਸਿਆ, ਕਿ, ਇਸ ਤਕੁੰ ਗ੍ਰੰਥ ਸਾਹਿਬ ਦਰਿਆਇ ਬਿਆਸ ਵਿਚ ਕੋਈ ਦਿਨ ਪਿਛੋਂ ਤਕ ਭਿੱਜਨ ਜਲ ਤੋਂ ਬਚਿਆ ਰਿਹਾ, ਅਤੇ ਸੋਢੀਆਂ ਦਿਨ ਧੀਰਮਲ ਜਾਕੇ ਕਢ ਲਿਆਇਆ। 'ਸੂਰਜ ਪ੍ਰਕਾਸ਼' ਵਿਚ ਉਪਰੋਕਤ ਵਾਕ ਧੀਰਮਲ ਜੀ ਦੇ ਮੂੰਹ ਵਿਚ ਰਖੇ ਹਨ॥

ਇਕ ਪ੍ਰਾਣੀ ਸ਼ਕਲ ਇਸ ਰਵਾਇਤ ਦੀ ਲਾਲਾ ਗਣਪਤਿਰਾਏ ਸੁਣੀ, ਜਾਂ ਸਾਧੂ ਅਗਮਦਾਸ ਅਬਦਾਲੀ ਦੇ ਦੇਸੇ ਵਿਚ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ 'ਆਦਿ-ਬੀੜ' ਨੂੰ ਦਰਿਆਇ ਸਤਲੁਜ ਵਿਚ ਪ੍ਰਵਾਹ ਦਿੱਤਾ ਅਤੇ ਸੋਢੀ ਵਡਭਾਗ ਸਿੰਘ ਜੀ ਇਸ ਨੂੰ ਕਢ ਲਿਆਏ। ਸੋਢੀ ਵਡਭਾਗ ਸਿੰਘ ਜੀ ਸੰਮਤ ੧੭੯੪ ਤੋਂ

ਤੋਂ ਸੰਮਤ ੧੮੧੮ ਤਕ ਕਰਤਾਰਪੁਰ ਵਾਲੀ ਗੱਦੀ ਤੇ ਗੁਰੂ ਸਨ। ਉਮਦ-ਉਤ-ਤਵਾਰੀਖ਼' ਵਿਚ ਲਿਖਿਆ ਹੈ ਕਿ

و منقول السنه صغیر و کبیر است که گورو صاحب (یعنی گورو
گوبند سنگه) هنگام اراده دکن گرنتھ صاحب را در دریائے ستلج
بطریق امانت نگاهداشته روانه شدند + بعد سوڈھی وڈبھاگ
سنگه گرنتھ صاحب را از دریائے بر آورده - و از خوارق عادت اثرے
ازاں آب بر آں جلوه نیافت

'ਸੂਰਜ ਪ੍ਰਕਾਸ਼' ਵਿਚੋਂ ਇਹ ਕਹਾਣੀ ਸੰਖੇਪ ਕਰਕੇ ਹੇਠਾਂ ਦਿਤੀ ਜਾਂਦੀ ਹੈ। ਲਿਖਿਆ ਹੈ, ਇਕ ਆਦਮੀ ਕਰਤਾਰਪੁਰ ਜਾ ਰਿਹਾ ਸੀ, ਉਸਦੇ ਹਥ ਗੁਰੂ ਤੇਗ ਬਹਾਦਰ ਸਾਹਿਬ ਨੇ ਧੀਰਮਲ ਨੂੰ ਸੁਨੇਹਾ ਭੇਜਿਆ, ਕਿ ਦਰਿਆ ਵਿਚ ਸਾਡੀ ਗ੍ਰੰਥ ਸਾਹਿਬ ਰਖ ਛਡੇ ਹਨ, ਤੁਸੀ ਜਾਕੇ ਕਢ ਲਿਜਾਓ॥

ਇਮ ਸਮਝਾਇ ਗੁਰੂ ਗਤਿ ਦਾਨੀ।
ਹੁਤੇ ਗੰਭੀਰ ਬੋਗ ਜਿਹ ਪਾਨੀ ॥੩੪॥
ਮੰਜੀ ਕੇ ਸਮੇਤ ਕਢ ਆਗਿ।
ਕਹਿ ਕਰ ਭੁਜੇ ਮਖਾਸਰੂ ਤਾਗਿ॥
ਭੁਜੈ ਧੀ ਭ੍ਰਾਤੇ, ਭੌ! ਦਾਸਾਇ।
ਤੁਝ ਤੇ ਲੇਹਿ ਧੀਰਮਲ ਆਇ ॥੩੫॥

ਉਪਰ ਗਾਥੀ ਨੇ ਕਰਤਾਰਪੁਰ ਅਪੜ ਧੀਰਮਲ ਨੂੰ ਸੁਨੇਹਾ ਜਾ ਦਿਤਾ।

ਸੁਨਿ ਮਸੰਦ ਬੋਲਯੋ ਅਤਿ ਖੋਟਾ।
ਇਹੁ ਕਿਆ ਕਰਹੁ, ਨ ਕਿਸਹ ਹੋਣਾ।
ਹਮਤੇ ਅਰੁ ਆਪਨਿ ਤੇ ਖੋਜੋ।
ਇਸਤੇ ਕੌਨ ਭਲੋ ਨਿਜ ਹੋਜੋ।
ਪੁਨ ਤੁਮ ਸੰਗ ਹਮ ਕਰ ਭੇਜਾ।
ਸਨਤਾ ਤੇ ਨਿਕਾਸ ਕਰ ਲੇਜਾ।
ਨਹੀ ਸੋਬਗ ਬਿਖੈ ਕਿਸ ਹੋਗਿ।
ਬਸ੍ਯੋ ਹੋਇਗੋ ਜਨਕੇ ਜੋਗ।
ਕੇਤਕ ਘਾਨ ਕਰਹਿਗੋ ਟੋਰ?
ਕਿਸ ਪ੍ਰਾਪਤ ਹੋਇ ਮਿਰੇ ਬਿਠੌਰ।
ਰਖੋਂ ਹੋਇ ਸਿਕਤਾ ਪੁਰ ਭੋਰ।
ਜੇ ਕੇਟਾਫ ਕਰ ਆਦੈ ਹਾਥ।
ਦਾਗਰ ਗਏ ਹੋਹਿ ਜਲ ਸਾਥ ॥੨੯॥
ਰਾਖਯੋ ਹੇਰ ਯਤਨ ਨਹਿ ਕਿਜੋ।
ਸੋ ਦਿਨ ਇਸ ਬਤੀਤ ਕਰ ਗਯੋ ॥੩੨॥
ਕਿਤਕ ਦਿਵਸ ਬੀਤੇ ਇਸ ਭਾਂਤੀ।
ਸਿਨ ਸਿਸ ਕਰਹਿ ਅਨਕ ਬਿਧ ਬਾਤੀ ॥੩੫॥
ਪੰਚਾਮ੍ਰਿਤ ਬਹੁ ਆਨ ਕਰਾਵੈਂ।
ਜੇਕਰ ਨੈਬ ਜਾਹਿ ਸੋਂ ਪਾਵੈਂ।
ਇਸ ਕੇਤਕ ਦਿਨ ਜਬਹਿ ਬਿਤਾਏ।
ਪੀਸਨ ਬਹੁਰ ਚਿੱਤ ਉਪਾਇ ॥੪੦॥

ਨਠੇ ਚਾਰ ਰਹੂਨ ਪੁਨ ਲਾਗਾ।
ਖੋਜੇ ਢੋਕ ਦ੍ਵਾਰ ਜਲ ਮਾਗਾ॥

ਅਮੀਰ ਨੇ (ਜਿਸਤੋਂ ਇਸ਼ਾਰਾ ਕੀਤੇ ਵਲ ਹੈ) ਤਾਂ ਮਾਰਕਣ ਦੀ ਗਲ ਆਖੀ ਸੀ ਕਿ ਸ਼ੇਖ ਸਾਹਿਬ ਹੁਣ ਕਿਥੋਂ ਜਾਣਨਾ ਹੈ। ਤਿਥੇ ਰੋਹਤਾਂ ਦੇ ਡੂੰਘੇ ਪਾਣੀ ਵਿਚ ਪਾਲਕੀ ਸਮੇਤ ਪਹਿਆਂ ਪਹਿਲੀ ਗਲ ਤਾਂ ਇਹ ਹੋਣੀ ਸੀ ਕਿ ਹੋਰਸੀ ਕੀਜ ਪਾਲਕੀ ਉਤਾਰਕੇ ਸ਼ੇਖ ਸਾਹਿਬ ਏਨਾਂ ਤਿਗ ਪੈਰਾਂ ਅਤੇ ਪਾਲਕੀ ਅਗੇ ਰੁੜ੍ਹ ਜਾਂਦੀ, ਅਤੇ ਸ਼ੇਖ ਸਾਹਿਬ ਪਾਣੇ ਡੁਆਲਾਂ ਵਿਚ ਬਧਾ ਗਹਰਾ ਹੋਕੇ ਦਾਗਕ ਗਲ ਜਾਂਦਾ। (ਪਰ ਲਾਲਚੀ ਨੂੰ ਅਕਲ ਨਾਲ ਵੈਰ ਹੁੰਦਾ ਹੈ) ਅਗੇ ਦਸਦੇ ਜਾਹਰਦੇ ਦਿਨ ਰਾਜਾ ਦਿਹੋਂ ਪੋਥੀ ਕਢੁਸਿਆਉਨ ਲਈ ਦਸ਼ਪਿਆ॥

ਦੋਹਰਾ॥ ਉਠ ਪ੍ਰਭਾਤ ਕੇ ਤਯਾਰ ਭਾ, ਦਸਕੇ ਸੌਚ ਸ਼ਨਾਨ।
ਕੇਵਟ ਭੀਰ ਬੁਲਾਇਕਰ, ਦੇਹੁ ਦਰਬ ਬਹੁ ਮਾਨ॥

ਚੌਪਈ॥ ਅਧਰ ਨੀਰ ਮਹਿ ਤਰਨੇ ਲਾਗੇ
ਪੁਨ ਪੁਨ ਗੁਨ ਤਿਨ, ਕੀਨ ਹਕਾਰੇ॥
ਜਾਰ ਭੀਰ ਕੇ ਲਜੋ ਮੰਗਾਈ।
ਸਭ ਬਿਧ ਤੇ ਤਯਾਰੀ ਕਰਵਾਈ॥
ਗਮਨੇ ਆਗਾ ਲੈ ਨਰ ਭੀਰ।
ਪੇਖ ਬਿਸਮ ਹੋਇ ਰਹਯੋ ਅਮੀਰ॥

ਦੋ ਦਿਨ ਤਲਾਸ਼ ਕਰਕੇ ਕੁਝ ਨਾ ਮਿਲਿਆ, ਤੀਜੇ ਦਿਨ ਬਹੁਤ ਪ੍ਰਾਰਥਨਾਂ ਕੀਤੀਆਂ, ਕੀਰਤਨ ਪਾਏ, ਨੌਵੇਂ ਗੁਰਾਂ ਦੇ ਨਾਮ ਦੋ ਹਜ਼ਾਰ ਹੱਕੇ ਗੁਰੂ ਤੇਗਬਹਾਦਰ ਅਗੇ ਆਪਣੇ ਬੇੜਨ ਪਾਲਨ ਲਈ ਅਰਦਾਸ

ਕੀਤੀ। ਚੌਧਰੇ ਇਨ ਪਾਲਕੀ ਦੀ ਮੁੱਠੀ ਨੂੰ, ਓਦੇ ਥਾਂ ਜਿਥੇ ਟੋਭੇ ਕਈ ਚਾਰੀ ਦੇਖ ਠੁਕੇ ਤੇ ਗਲ ਪਾ ਹਟੇ ਸਨ, ਧੀਰਮੱਲ ਦਾ ਆਪਣੁ ਹਥ ਲਗਾ। ਪਾਲਕੀ ਉਥਾਰ ਤੀਕ ਰੇਤ ਤੇਣਾਂ ਦਬ ਗਈ ਸੀ। ਆਦਮੀ ਪੁਟਣ ਲਾਏ ਅਤੇ ਪਾਲਕੀ ਸਮੇਤ ਪੁਟਕੇ ਗ੍ਰੰਥ ਜੀ ਬਾਹਰ ਆਂਦੇ। ਗ੍ਰੰਥ ਜੀ ਦੇ ਰੇਸ਼ਮੀ ਅਤੇ ਤਿਨ ਰੁਮਾਲ (ਲਾਲ ਅਸਮਾਨ ਪਤਲਾ ਚਿਕਨ ਕਪੜਾ) ਦੇ ਰੁਮਾਲਾਂ ਵਿਚ ਲਪੇਟੇ ਸਨ। ਜਦ ਖੋਲਿਆ ਤਦ ਦੇਖਿਆ ਕਿ ਉਪਰੋਂ ਉਪਰੋਂ ਤਿਕਾਊ ਅਖਰ ਸਾਰੇ ਸਲਾਮਤ ਹਨ। ਪੜ੍ਹੇ ਪਪੇ ਸੁਕਣ ਨੂੰ ਰਖਦਿੱਤੇ, ਅਤੇ ਫੇਰ ਬਾਜੇ ਵਾਜੇ ਨਾਲ ਕਰਤਾਰਪੁਰ ਲਿਆਂਦੇ, ਦੀਪਮਾਲਾ ਕੀਤੀ। ਸਭ ਲੋਕੀ ਇਹ ਕਰਾਮਾਤ ਗ੍ਰੰਥ ਜੀ ਦੀ ਦੇਖਕੇ ਹੈਰਾਨ ਹੋ ਗਏ। ਜਦੋਂ ਰਾਮਕ ਲੋ ਗਲ ਲਿਆ ਸੀ, ਉਸਦੀ ਥਾਂ ਹਜ਼ੀਏ (ਕੋਪਾਸੀ) ਲੋ ਰਾਮਕ ਦੇ ਲਗਾਏ।

ਗਰਜੇ ਸਪੇਰਾ ਰਾਗਕ ਜੋਈ। ਅਪਰ ਲਗਾਇ ਸੁਪਾਰਜੇ ਸੋਈ॥<br>
ਅਬ ਲੌ ਲਿਖਤ ਪੜ੍ਹੇ ਸਾਰੇ। ਕਵਿਤ ਕਹੀ ਹਮ ਆਪ ਨਿਹਾਰੇ॥

ਕਵੀਕੀ 'ਆਦਿ-ਬੀੜ' ਨੂੰ ਜਲ ਪ੍ਰਵਾਹ ਮਿਲਨ ਤੋਂ ਪਹਿਲੇ ਦੋ ਸੌ ਵਰ੍ਹਾ ਪਿਛੋਂ ਕਰਤਾਰਪੁਰ ਵਾਲੀ ਬੀੜ ਨੂੰ ਵੇਖ ਰਹੇ ਹਨ, ਜੋ ਕਰਤਾਰਪੁਰੀਆਂ ਨੇ ਆਦਿਬੀੜ ਦੀ ਥਾਂ ਲੈਹੁ ਵਾਲੀ ਤਯਾਰ ਕੀਤੀ ਸੀ। ਕਵੀ ਜੀ ਫੇਰ ਅਗੇ ਲਿਖਦੇ ਹਨ:-

ਤਬ ਤੇ ਧੀਰਮਲ ਕੇ ਪਾਸ। ਰਾਜੇ ਗ੍ਰੰਥ ਸਾਹਿਬ ਅਭਿਰਾਮ॥<br>
ਤਿਸ ਕੀ ਨਕਲ ਕੇ ਹੋਤ ਅਨੇਕ। ਅਬਿ ਖਾਲਸੇ ਕਰਕੇ ਜੇਕ॥੫੨॥<br>
ਆਦਿ ਸੁਧਾਸਰ ਲਵਪੁਰ ਮਾਹੀ। ਸਾਖ ਗ੍ਰੰਥ ਸੁ ਅਪਨੇ ਪਾਹੀ॥<br>
ਧਨ ਆਦਿਕ ਭੇਟਾ ਜੋ ਦੇਤ। ਧੀਰਮਲ ਕੇ ਸਗਰੀ ਲੇਤ॥

ਕਰੀ ਕ੍ਰਿਪਾ ਨਹਿ ਲੀਨ ਸੁ ਛੀਨ। ਸਤਿਗੁਰ ਮਤਿ ਕੇ ਜਾਨ ਪ੍ਰਬੀਨ॥
ਪਰਹਿ ਗੁਰਿਖਤ ਕੀ ਸੁਧ ਨਾਹੀਂ। ਲੈਹਿ ਪੰਥ ਕੈ ਗਹਿ ਤਿਨ ਪਾਹੀ।

ਕਹਾਣੀ ਬੜੀ ਦੁਖਦਾਇਕ ਹੈ ਅਤੇ ਕਰਾਮਾਤ ਬੜੀ ਵਡੀ। ਪਰ ਅਫਸੋਸ ਹੈ ਕਿ ਕਰਤਾਰਪੁਰ ਵਾਲੀ ਬੀੜ ਦੀ ਅੰਦਰਲੀ ਗਵਾਹੀ ਇਸ ਗਲ ਨੂੰ ਝੁਠਲਾ ਰਹੀ ਹੈ। ਕਈ ਜੀ ਦਸਦੇ ਹਨ ਕਿ ਇਹ ਬੀੜ ਖਾਲਸਾ, ਮਤਲਬ ਮਹਾਰਾਜਾ ਰਣਜੀਤ ਸਿੰਘ, ਨੇ ਲਾਹੌਰ ਜ਼ੋਰ ਦੇਕੇ ਮੰਗਵਾਈ ਸੀ, ਅਤੇ ਇਸ ਨੂੰ 'ਆਦਿ-ਬੀੜ' ਸਮਝਕੇ ਲੈਣ ਲਗੇ ਸਨ, ਪਰ ਫੇਰ ਕਿਰਪਾ ਕਰਕੇ ਨਹੀਂ ਖੋਹੀ। ਕਈ ਫੇਰ ਕਹਿੰਦੇ ਹਨ ਕਿ ਅਗੇ ਦੀ ਖਬਰ ਨਹੀਂ ਕਿ ਪੰਥ ਲੈਂਦਾ ਹੈ ਕਿ ਧੀਰਮਲ ਕਿਆਂ ਕੋਲ ਹੀ ਰਹਿੰਦੀ ਹੈ। ਇਹ ਇਸ ਵਾਸਤੇ ਕਿਹਾ ਹੈ ਕਿ ਧੀਰਮਲੀਏ ਖਾਲਸਾ ਪੰਥ ਤੋਂ ਬਾਹਰ ਸਮਝੇ ਜਾਂਦੇ ਸਨ।

'ਆਦਿ-ਬੀੜ' ਨੂੰ ਪ੍ਰਾਪਤ ਕਰਨ ਲਈ ਜਤਨ ਬੜਾ ਭਾਰਾ ਸੀ, ਇਸ ਨੂੰ ਲੈਣ ਲਈ ਗੁਰੂ ਤੇਗਬਹਾਦਰ ਸਾਹਿਬ ਪੁਰ ਕਾਤਿਲਾਨਾ ਹਮਲਾ ਕੀਤਾ ਗਿਆ। ਜੋ ਜਦ ਜਲ ਪ੍ਰਵਾਹ ਹੋਣ ਦੇ ਪਿਛੋਂ ਅਸਲੀ ਗ੍ਰੰਥ ਸਾਹਿਬ ਧੀਰਮਲੀਆਂ ਦੇ ਕਬਜੇ ਵਿਚ ਨਾ ਆਇਆ, ਤਦ ਉਹਨਾਂ ਕਿਸੇ ਹੋਰ ਪੁਰਾਣੀ ਬੀੜ ਨੂੰ ਲੋੜੀ ਨਾਲ ਕਾਗਜ਼ ਦੀਆਂ ਕਾਤਰਾਂ ਲਾ ਕੇ, ਅਤੇ ਹੜਤਾਲ ਜਾਂ ਸੁਫੈਦੇ ਦੀ ਮਦਦ ਨਾਲ 'ਆਦਿ-ਬੀੜ' ਦਾ ਸ੍ਵਾਂਗ ਬਣਾਕੇ ਰਖ ਦਿਤਾ। ਕਦੋਂ, ਕਿਸ ਤੇ ਕਿਸ ਤਰ੍ਹਾਂ? ਇਸ ਪੁਰ ਅਸੀ ਹੇਠਾਂ ਖੁਲਕੇ ਵਿਚਾਰ ਕਰਾਂਗੇ। ਅਸੀ ਜੀ ਲਿਖਕੇ ਇਹ ਗਲ ਨਹੀਂ ਕਹਿ ਰਹੇ। ਇਕ ਸਦੀ ਦੇ ਕਰੀਬ ਪਹਿਲੇ ਵੀ ਇਹੋ ਦਸ੍ਰ ਕਿਹਾ ਗਿਆ ਸੀ, ਅਤੇ ਕਰਤਾਰਪੁਰੀਆਂ ਦੇ ਦਾਅਵੇ ਨੂੰ ਕੂੜਾ ਸਮਝਿਆ ਗਿਆ ਸੀ। ਪਿਛਲੀਆਂ ਸਰਕਾਰ ਅੰਗ੍ਰੇਜ਼ੀ ਦੀਆਂ ਬੰਦੋਬਸਤ ਦੀਆਂ ਰੀਪੋਰਟਾਂ

ਤੋਂ ਨੇੜੇ ਜ਼ਿਲ੍ਹੇ ਦੇ ਗੈਜ਼ੇਟੀਅਰ ਵਿਚ ਇਹ ਲਿਖੀਂਦਾ ਰਹਿ ਗਿਆ ਹੈ, ਕਿ:—

*Some sceptics assert that the book shown is a mere substitute for the original, which was never fished out of the river.*

---

ਸਨ ੧੯੧੭-੧੮ ਵਿਚ ਇਕ ਲੰਮੀ ਤੇ ਦੁਖਦਾਈ ਚਰਚਾ 'ਰਾਗਮਾਲਾ' ਦੇ ਗ੍ਰੰਥ ਸਾਹਿਬ ਵਿਚ ਰਖਣ, ਅਤੇ ਪਾਠ ਸਮੇ ਪੜ੍ਹਨ ਜਾਂ ਨਾ ਪੜ੍ਹਨ ਬਾਬਤ ਵਰ੍ਹਾ ਭਰ ਹੁੰਦੀ ਰਹੀ ਸੀ। ਉਸ ਚਰਚਾ ਦੇ ਦੌਰਾਨ ਵਿਚ ਕਈ ਪੁਰਾਣੀਆਂ ਬੀੜਾਂ ਦਾ ਜ਼ਿਕਰ ਦੋਹਾਂ ਧਿਰਾਂ ਵਲੋਂ ਕੀਤਾ ਗਿਆ ਸੀ। ਸਰਦਾਰ ਕਾਹਨ ਸਿੰਘ ਜੀ ਨਾਭਾ ਬਾਬਤ ਇਕ ਗਲਤ-ਬਿਆਨੀ, 'ਖਾਲਸਾ ਸਮਾਚਾਰ' ਅਖ਼ਬਾਰ ਵਿਚ ਕੀਤੀ ਗਈ ਸੀ, ਉਸਦੀ ਤਰਦੀਦ ਵਿਚ ਸਰਦਾਰ ਕਾਹਨ ਸਿੰਘ ਜੀ ਨੇ ਹੇਠ ਲਿਖੀ ਚਿੱਠੀ ਅਖ਼ਬਾਰ 'ਪੰਥ ਸੇਵਕ' (੨੩ ਜਨਵਰੀ ਸਨ ੧੯੧੮) ਵਿਚ ਛਪਵਾਈ ਸੀ:—

"ਆਪਦੇ ੧੨ ਦਸੰਬਰ ਦੇ ਪਰਚੇ ਵਿਚ, 'ਭਾਈ ਕਾਹਨ ਸਿੰਘ ਜੀ ਦੀ ਗੁਪਤ ਚਿੱਠੀ' ਨਾਮਕ ਸਿਰਨਾਵੇਂ ਹੇਠ ਲਿਖੀ ਇਬਾਰਤ ਪੜ੍ਹਕੇ ਮੇਰੇ ਪਾਸ ਬਹੁਤ ਚਿੱਠੀਆਂ ਆਈਆਂ ਹਨ, ਜਿਨ੍ਹਾਂ ਵਿਚ ਲੋਕ ਮੈਥੋਂ ਪੁਛਦੇ ਹਨ ਕਿ ਮੈਂ 'ਰਾਗਮਾਲਾ' ਸੰਬੰਧੀ ਆਪਣੀ ਰਾਇ 'ਗੁਰਮਤ ਸੁਧਾਕਰ' ਦੇ ਰੂਪ ਕਿਉਂ ਬਦਲੀ ਹੈ। ਮੈਨੂੰ ਰੋਗ ਦੇ ਕਸ਼ਟ ਤੋਂ ਵਿਹਲ ਨਹੀਂ, ਜੋ ਮੈਂ ਲੋਕਾਂ ਨੂੰ ਉੱਤਰ ਦੇ ਸਕਾਂ, ਪਰ ਪਬਲਿਕ ਨੂੰ ਨਿਰਸੰਦੇਹ ਕਰਨ [illegible] ਵਾਸਤੇ ਇਹ

ਚਿੱਠੀ ਲਿਖਦਾ ਹਾਂ।

ਜਿਸ ਚਿੱਠੀ ਦਾ ਜ਼ਿਕਰ 'ਖਾਲਸਾ ਸਮਾਚਾਰ' ਵਿਚ ਹੈ, ਉਹ ਮੈਂ 'ਬੌਧ-ਖਾਲਸਾ ਦੀਵਾਨ' ਦੇ ਪ੍ਰਸ਼ਨਾਂ ਦੇ ਉੱਤਰ ਵਿਚ ਲਿਖੀ ਸੀ, ਜਿਸਦਾ ਭਾਵ ਇਹ ਸੀ ਕਿ ਮੈਂ ਇਹ ਸੁਣਕੇ ਹੈਰਾਨ ਹੋਇਆ ਹਾਂ ਕਿ ਬਾਬੂ ਤੇਜਾ ਸਿੰਘ ਜੀ ਨੇ 'ਰਾਗਮਾਲਾ' ਕੱਢ ਦਿੱਤੀ ਹੈ, ਕਿਉਂਕਿ 'ਰਾਗਮਾਲਾ' ਤਾਂ ਚਿਰ ਤੋਂ ਗੁਰੂ ਗ੍ਰੰਥ ਸਾਹਿਬ ਵਿਚੋਂ ਕੱਢੀ ਜਾ ਚੁੱਕੀ ਹੈ, ਅਨੇਕ ਪੁਰਾਣੇ ਲਿਖੇ ਹੋਏ ਗ੍ਰੰਥ ਸਾਹਿਬਾਨ ਬਿਨਾ 'ਰਾਗਮਾਲਾ' ਮੌਜੂਦ ਹੈਨ।...... 'ਰਾਗਮਾਲਾ' ਇਤਨੀ ਦੁਖਦਾਈ ਵਸਤੂ ਨਹੀਂ, ਉਸਤੋਂ ਵੀ ਵਧੀਕ ਬੁਰੇ ਲੇਖ ਕਈ ਗ੍ਰੰਥ ਸਾਹਿਬਾਂ ਵਿਚ ਪਾਏ ਜਾਂਦੇ ਹਨ, ਇਤਿਆਦਿ।

ਇਸ ਪ੍ਰਸੰਗ ਵਿਚ ਮੈਂ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ, [illegible]

ਕਿ ਸਿੱਖਾਂ ਨੂੰ ਆਪਣੇ ਧਰਮ ਪੁਸਤਕਾਂ ਦੀ ਬਹੁਤ ਘਟ ਵਾਕਫ਼ੀਅਤ ਹੈ, ਕੋਈ ਖੋਜ ਭਾਲ ਦਾ ਜਤਨ ਨਹੀਂ ਕਰਦਾ, ਸੁਣੀਆਂ ਗੱਲਾਂ ਪਰ ਯਕੀਨ ਕਰ ਬੈਠਦੇ ਹਨ। ਮੈਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਨਿਰਣਯ 'ਗੁਰੁਗਿਰਾ ਕਸੌਟੀ' ਵਿਚ ਵਿਸਥਾਰ ਨਾਲ ਕੀਤਾ ਹੈ। ਪਰ ਇਹ ਪੋਥੀ ਮਸੰਦਾਂ ਤੇ ਧੁਮੱਛਿਆਂ ਦੇ ਉਪਦ੍ਰਵ ਦੇ ਭਯ ਤੋਂ ਹੁਣ ਤੋੜੀ ਪ੍ਰਕਾਸ਼ਤ ਨਹੀਂ ਕੀਤੀ। ਪਾਠਕਾਂ ਨੂੰ ਨਿਸ਼ਚੇ ਰਹੇ ਕਿ ਮੈਂ ਆਪਣੀ ਹਾਨੀ ਦੇ ਭਯ ਤੋਂ ਕਦੇ ਨਹੀਂ ਡਰਿਆ। ਮੈਨੂੰ ਸਚ ਦੇ ਪ੍ਰਗਟ ਕਰਨ ਵਿਚ ਕਦੇ ਭੀ ਸੰਕੋਚ ਨਹੀਂ, ਪਰ ਡਰ

ਕੇਵਲ ਇਹ ਹੈ ਕਿ 'ਗੁਰੂ ਸਿੰਘ ਕਮੇਟੀ' ਦਾ ਦਰਸ਼ਨ ਤੋਂ ਹੋਇਆਂ ਭੀ ਅਨੇਕ ਹਿਰਦਿਆਂ ਪੁਰ ਠੇਸ ਲਗੀ ਪੈ ਜਾ ਰਹੀ ਹੈ, ਅਤੇ ਰਾਗ ਮਾਲਾ ਤੋਂ ਵਧੀਕ ਜੰਗ ਛਿੜ ਪੈਂਦਾ ਹੈ, ਜਿਸ ਤੋਂ ਅਨੇਕ ਸੁਧਾਰ ਦੇ [illegible] ਮੁਆਮਲੇ ਪਿਛੇ ਪੈ ਜਾਂਦੇ ਹਨ, ਅਰ ਵਿਤੰਡਾ ਵਾਦ ਆਰੰਭ ਹੋ ਜਾਊ, ਕਿਉਂਕਿ ਗੁਰੂ ਅਤੇ ਪੰਥ ਦੇ ਸੇਵਕ ਵਿਰਲੇ ਹੋਣ।।

ਅਜਕਲ ਅਖਬਾਰਾਂ ਵਿਚ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ, ਅਤੇ 'ਰਾਗਮਾਲਾ' ਨੂੰ ਗੁਰਬਾਣੀ ਸਿਧ ਕਰਨ ਵਾਲੇ ਉਸ ਦਾ ਪ੍ਰਮਾਣ ਪੇਸ਼ ਕਰਦੇ ਹਨ, ਪਰ ਮੈਂ ਬਹੈਸੀਅਤ 'ਖੋਜੀ' ਦੇ ਉਹਨਾਂ ਭਾਈਆਂ ਨੂੰ ਸਲਾਹ ਦੇਂਦਾ ਹਾਂ ਕਿ ਉਹ ਐਸਾ ਕਰਨ ਤੋਂ ਪਰਹੇਜ਼ ਕਰਨ, ਕਿਉਂਕਿ ਕਰਤਾਰਪੁਰ ਵਾਲੇ ਗ੍ਰੰਥ ਸਾਹਿਬ ਵਿਚ 'ਰਾਗਮਾਲਾ' ਦੇ ਖੰਡਨ ਦਾ ਇਕ ਵਜ੍ਰ ਰੂਪ ਪ੍ਰਮਾਣ ਹੈ।

ਪ੍ਰੇਮੀ ਸਜਣੋ। ਜ਼ਰਾ ਧਿਆਨ ਨਾਲ ਸੁਣੋ - ਸਤਗੁਰਾਂ ਦੇ ਜ਼ਮਾਨੇ ਵਿਚ ਜੋ ਹੁਕਮਨਾਮੇ ਸੰਗਤਾਂ ਦੇ ਨਾਉਂ ਜਾਰੀ ਕੀਤੇ ਜਾਂਦੇ ਸਨ, ਉਸਦੇ ਹੇਠ ਸਤਿਗੁਰਾਂ ਦੇ ਦਸਤ-ਖ਼ਤ ਤੋਂ ਉਪਰ, ਹੁਕਮਨਾਮੇ ਦੀ ਸਤਰਾਂ ਦੀ ਗਿਣਤੀ ਅਖੀਰੀਂ ਲਿਖੀ ਜਾਂਦੀ ਸੀ, ਤਾਕਿ ਦਸਤਖਤ ਹੋਣ ਪਿਛੋਂ ਕੋਈ ਲਿਖਾਰੀ ਸਤਰਾਂ ਨਾ ਵਧਾ ਸਕੇ। ਐਸੇ ਹੀ ਹੋਂਦੇ ਸਤਿਗੁਰਾਂ ਦੇ ਅਖ਼ੀਰ ਤਕ ਇਹ ਰੀਤੀ ਰਹੀ ਕਿ

ਜੋ ਕਾਪੀ ਗੁਰੂ ਗ੍ਰੰਥ ਸਾਹਿਬ ਦੀ ਹੁੰਦੀ, ਉਸਦੇ ਪਤਰਿਆਂ ਦੀ ਗਿਣਤੀ ਤਤਕਰੇ ਦੇ ਅੰਤ ਵਿਚ ਦਰਜ ਕੀਤੀ ਜਾਂਦੀ।

ਇਸ ਨਿਯਮ ਅਨੁਸਾਰ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ ਦੇ ਅੰਤ ਵਿਚ ਲਿਖਿਆ ਗਿਆ ਹੈ—

"ਸੰਮਤ ੧੬੬੧ ਮਿਤੀ ਭਾਦਰੋਂ ਵਦੀ ੧ ਪੋਥੀ ਲਿਖਿ ਪਹੁੰਚੇ। ਸਾਰੇ ਪਤੇ ਗੁਰੂ ਬਾਬੇ ਦੇ ੯੭੪"

'ਪੋਥੀ ਲਿਖਿ ਪਹੁੰਚੇ' ਏਸਦਾ ਨਿਰਣਾ ਤਾਂ 'ਗੁਰੂ ਗਿਰਾ ਕਸੌਟੀ' ਵਿਚ ਕੀਤਾ ਹੈ, ਪਰ ਏਸ ਥਾਂ ਪ੍ਰਕਰਣ ਅਨੁਸਾਰ ਦੱਸਣਾ ਹੈ ਕਿ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ੯੭੩ ਵੇਂ ਪਤ੍ਰੇ ਪਰ 'ਮੁੰਦਾਵਣੀ' ਹੈ, ਅਰ ੯੭੪ ਵਾਂ ਪਤ੍ਰਾ (ਜਿਸ ਪਰ ਅੰਕ ੯੭੪ ਮੌਜੂਦ ਹੈ) ਕੋਰਾ ਪਿਆ ਹੈ। ਏਸ ਤੋਂ ਸਾਫ਼ ਪਾਯਾ ਜਾਂਦਾ ਹੈ ਕਿ 'ਗੁਰੂ ਬਾਬੇ ਦੇ ਸਾਰੇ ਪਤਰੇ ੯੭੪' ਦੀ ਗਿਣਤੀ ਤੋਂ ਬਾਹਰ ਜੋ ਕੁਛ ਹੈ, ਓਹ ਗੁਰੂ ਬਾਬੇ ਦਾ ਅੰਗ ਨਹੀਂ।

ਆਦਿ ਅੰਤ ਦੇ ਵਾਧੂ ਪਤ੍ਰਿਆਂ ਪਰ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 'ਰਾਗਮਾਲਾ' ਹੀ ਨਹੀਂ ਕਿੰਤੂ ~~ਸਮਅਲ~~ 'ਰਤਨਮਾਲਾ' ਹੈ, 'ਰਾਹ ਮੁਕਾਮ ਕੀ ਸਾਖੀ' ਹੈ, ਅਰ ਅਨੇਕ ਲੇਖ ਭੀ ਹਨ:—

'ਸੰਮਤ ੧੬੫੫ ਜਹਾਂਗੀਰ ਪਾਤਸ਼ਾਹ ਨੇ ਗੁਰੂ ਅਰਜਨ ਜੀ ਨੂੰ ਰਕਬਾ ਕਰਤਾਰਪੁਰ ਦਿੱਤਾ ਧਰਮ-ਸਾਲ ਨੂੰ ੮ ੯੯੦੪ ਘੁਮਾਂ ਕਨਾਲ ੭ ਮਰਲੇ ੧੫।'

ਅਤੇ ਅਖ਼ੀਰ ਜੋਤੀ ਜੋਤ ਸਮਾਵਣ ਇਉਂ ਹੈ:-

"੧ਓ ਸਤਿਗੁਰ ਪ੍ਰਸਾਦਿ॥

ਸੰਮਤ ੧੫੯੬ ਅਸੂ ਵਦੀ ੧੦ ਸ੍ਰੀ ਬਾਬਾ ਨਾਨਕਦੇਵ ਜੀ ਸਮਾਣੇ।

ਸੰਮਤ ੧੬੦੯ ਚੇਤ ਸੁਦੀ ੪, ਸ੍ਰੀ ਸਤਿਗੁਰੂ ਅੰਗਦ ਜੀ ਸਮਾਣੇ

ਸੰਮਤ ੧੬੩੧ ਭਾਦਉ ਸੁਦੀ ੩, ਸ੍ਰੀ ਸਤਿਗੁਰੂ ਅਮਰਦਾਸ ਜੀ ਸਮਾਣੇ।

ਸੰਮਤ ੧੬੩੮ ਭਾਦਉ ਸੁਦੀ ੩, ਸ੍ਰੀ ਸਤਿਗੁਰੂ ਰਾਮਦਾਸ ਜੀ ਸਮਾਣੇ।

ਸੰਮਤ ੧੬੬੩ ਜੇਠ ਸੁਦੀ ੪ ਸੁਕਰਵਾਰ ਸ੍ਰੀ ਸਤਿਗੁਰੂ ਅਰਜਨਦੇਵ ਜੀ ਸਮਾਣੇ

---

ਸੰਮਤ ੧੬੯੫ ਚੇਤ ਸੁਦੀ ੧੦ ਸਤਿਗੁਰੂ ਬਾਬਾ ਜੀ ਸਮਾਣੇ ਕੀਰਤਪੁਰ

( ਭਾਵ ਬਾਬਾ ਗੁਰਦਿੱਤਾ ਜੀ। G.B.S)

ਸੰਮਤ ੧੭੦੧ ਚੇਤ ਸੁਦੀ ੫, ਐਤਵਾਰ ਨਉ ਘੜੀਆਂ ਰਾਤ ਗਈ ਨੂੰ ਸਤਿਗੁਰੂ ਕਰਨ ਕਾਰਨ ਸਮਰਥ ਕਰਤਾ ਪੁਰਖ ਨਿਰਵੈਰ ਅਕਾਲ ਮੂਰਤਿ ਸ੍ਰੀ ਗੁਰੂ ਹਰਿਗੋਬਿੰਦ ਜੀ ਸਮਾਣੇ ਕੀਰਤਪੁਰ।"

ਇਹਨਾਂ ਵਾਧੂ ਪਤਰਿਆਂ ਵਿਚ ਨਿਰੰਜਨ ਰਾਇ ਜੀ ਦੀ, ਜੋ

ਧੀਰਮਲ ਜੀ ਦੇ ਪੜੋਤੇ ਸੀ, ਬਹੁਤ ਮਹਿਮਾ ਗਾਈ ਹੈ, ਜਿਸ ਵਿਚ ਲਿਖਿਆ ਹੈ ਕਿ:—

'ਕਰਤਾਰਪੁਰ, ਹਰਗੋਬਿੰਦਪੁਰਾ, ਸੰਗਤ ਸਾਹਿਬ,
ਕਿਸ਼ਨ ਗੜ੍ਹ ਤੂੰ ਸਭ ਕੁਛ ਦਿੱਤਾ, ਇਸਕਾ ਸਰੀਕ
ਕੋਈ ਨਾਹੀਂ। ਮੇਰਾ ਵਰ।'

ਇਸਤੋਂ ਛੁਟ ਅਨੇਕਾਂ ਤਾਰੀਖੀ ਬਾਤਾਂ ਵੀ ਹਨ, ਜਿਨ੍ਹਾਂ ਵਿਚ ਇਹ ਵੀ ਹੈ ਕਿ:—

'੧੮੧੪- ਕਰਤਾਰਪੁਰ ਮੇਂ ਅੱਗ ਲਗੀ।'
'੧੮੪੪- ਲਾਹੌਰ ਸੇਂ ਰਣਜੀਤ ਸਿੰਘ ਕਰਤਾਰਪੁਰ
ਆਇਆ।' ਇਤਿਆਦਿ

ਅਨੇਕ ਪਰਕਰਣ ਹਨ, ਜਿਨ੍ਹਾਂ ਦੇ ਏਥੇ ਲਿਖਣ ਦੀ ਲੋੜ ਨਹੀਂ॥

ਅੰਤ ਵਿਚ ਕੌਮ ਦੇ ਦਰਦੀਆਂ ਅੱਗੇ ਬੇਨਤੀ ਹੈ ਕਿ ਇਹ ਜ਼ਮਾਨਾ ਪ੍ਰਚਾਰ ਪ੍ਰੇਮ ਨਾਲ ਉੱਨਤੀ ਕਰਨ ਦਾ ਹੈ, ਦੇਖੋ ਪੜੋਸੀ ਭਾਈ ਆਪਣੇ ਹੱਕਾਂ ਦੀ ਰਾਖੀ ਲਈ ਕੀ ਕੀ ਜਤਨ ਕਰ ਰਹੇ ਹਨ, ਪ੍ਰਚਾਰ ਦੇ ਉਪਰਾਲੇ ਵਿਚ ਲਗੇ ਹੋਏ ਹਨ, ਪਰ ਸਾਡੀ 'ਗਗ ਆਲਾਂ' ਦੀ ਅਗੇਤੀ ਤਾਨ ਕੰਨ ਪਈ ਸੁਣਨ ਨਹੀਂ ਦੇਂਦੀ। ਕ੍ਰਿਪਾ ਕਰੋ, ਤਰਸ ਕਰੋ, ਸ਼ਾਂਤਿ ਕਰੋ, ਧੀਰਜ ਕਰੋ, ਖੋਲ੍ਹੀ ਬਣਕੇ ਵਿਚਾਰੋ, ਹਾਰੀ ਦੀ ਪਰਚੀ ਨਾ ਪਾਉ। ਕਬਿਤ॥

ਕਰਤ ਸਮਾਜ ਕਾ ਉਧਾਰ ਹੈ:------

ਐਸੇ ਸਮੇ ਉਨੱਤੀ ਦੇ ਬੀਜ, ਗੁਰਸਿਖ ਦੇ, ਜਸ ਗਾਇ
ਛੁੱਟੇ ਗਲ ਪਈ ਰਾਗ ਮਾਲ ਹੈ।

ਪਾਠਕੋ! ਮੇਰੀ ਏਸ ਲਿਖੀ ਨੂੰ ਪੜ੍ਹਕੇ ਮੇਰੇ ਨਾਲ ਕੋਈ ਸੱਜਣ ਪਤ੍ਰ ਵਿਹਾਰ ਕਰਨ ਦੀ ਖੇਚਲ ਨਾ ਕਰੇ, ਕਿਉਂਕਿ ਮੈਂ ਆਪਣੇ ਜੀਵਤ ਸਮੇਂ ਵਿਚੋਂ ਇਕ ਮਿੰਟ ਵੀ ਨਹੀਂ ਕਢ ਸਕਦਾ।

ਪੰਥ ਦਾ ਸੇਵਕ
ਕਾਨ੍ਹ ਸਿੰਘ

"ਕਰਤਾ - ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ ਆਦਿ"

ਪੋਥੀ 'ਗੁਰੂ ਗਿਰਾ ਕਸੌਟੀ' (ਮਤਲਬ ਗੁਰਬਾਣੀ ਦੀ ਪਛਾਣ) ਜਿਸ ਦਾ ਜ਼ਿਕਰ ਸਰਦਾਰ ਕਾਹਨ ਸਿੰਘ ਜੀ ਨੇ ਉਪਰ ਆਪਣੀ ਲਿਖੀ ਵਿਚ ਕੀਤਾ ਹੈ, ਉਸਦੇ ਛਪਵਾਉਣ ਦੀ ਦਲੇਰੀ ਸਰਦਾਰ ਕਾਹਨ ਸਿੰਘ ਜੀ ਨੂੰ ਸੰਨ ੧੯੧੮ ਦੇ ਪਿਛੋਂ ਵੀ ਜੀਵਨ ਪਰਜੰਤ ਨਹੀਂ ਹੋ ਸਕੀ। ਉਹਨਾਂ ਦੇ ਪਿਛੋਂ 'ਗੁਰੂ ਗਿਰਾ ਕਸੌਟੀ' ਦਾ ਖਰੜਾ, ਸੋ ਸੁਣਦਾ ਹਾਂ, ਉਹਨਾਂ ਦੀ 'ਸਪੁਤ੍ਰਾਂ ਤੇ ਬਚਿਆਂ' ਦੇ ਹਥ ਆਇਆ; ਜਿਨ੍ਹਾਂ ਦੇ ਉਪਦ੍ਰਵ ਭੈ ਤੋਂ ਉਹ ਡਰਦੇ ਰਹੇ, ਬਾਵਜੂਦ ਫੈਸਲੇ ਦੇ ਜਾਣ ਦੇ, ਅਤੇ ਉਹਨਾਂ 'ਸਪੁਤ੍ਰਾਂ' ਨੇ ਉਸਨੂੰ ਕੀ ਕੀਤਾ, ਅਸੀਂ ਨਹੀਂ ਕਹਿਸਕਦੇ। ਅਸਾਂ ਉਹ ਖਰੜਾ ਨਹੀਂ ਵੇਖਿਆ, ਪਰ ਇਕ ਵਾਰੀ ਐਵੇਂ ਸਰਸਰੀ ਜਿਹਾ ਜ਼ਿਕਰ ਇਸ ਬਾਬਤ ਸਰਦਾਰ ਸਾਹਿਬ ਨਾਲ ਆਇਆ ਸੀ, ਅਤੇ ਉਹ ਗਲ ਨੂੰ ਟਾਲ ਗਏ ਸਨ। ਅਸੀਂ ਆਸ ਰਖਦੇ ਹਾਂ ਕਿ ਉਸ ਖਰੜੇ ਦਾ ਘਾਟਾ ਇਕ ਅੰਸ਼ ਵਿਚ ਇਸ ਕਿਤਾਬ ਤੋਂ ਪੂਰਾ ਹੋ ਜਾਏਗਾ, ਅਤੇ ਬਾਕੀ ਗਿਰਾ ਸਾਡੀ ਦੂਜੀ ਕਿਤਾਬ 'ਸਾਖੀਆਂ ਦੀ ਹਕੀਕਤ' ਤੋਂ ॥

---

ਆਓ ਇਸ ਚਿੱਠੀ ਪਰ ਜ਼ਰਾ ਵਿਚਾਰ ਕਰੀਏ।

ਸਰਦਾਰ ਕਾਹਨ ਸਿੰਘ ਜੀ ਦਾ ਬਿਆਨ, ਜੋ ਉਪਰ ਦਿਤੀ ਚਿਠੀ ਵਿਚ ਕੀਤਾ ਗਿਆ ਹੈ, ਅਜਿਹਾ ਸਾਫ਼, ਨਿਸਚਿਤ, ਨਿਰਣਾਇਕ ਅਤੇ ਅਸਾਧਾਰਨ ਹੈ ਕਿ ਉਸ ਵਿਚ 'ਕਿੰਤੂ' ਕਰਨ ਦੀ ਥਾਂ ਨਹੀਂ। ਸਰਦਾਰ ਸਾਹਿਬ ਦੀ ਸਚਾਈ, ਉਹਨਾਂ ਦੇ ਪ੍ਰਮਾਣਾਂ ਦੇ ਦਿਤੇ ਹਵਾਲਿਆਂ ਤੋਂ, ਜੋ ਉਹ ਕਰਤਾਰ-
-ਪੁਰ ਵਾਲੀ ਬੀੜ ਤੋਂ ਉਸਦੇ ਲਫ਼ਜ਼ਾਂ ਵਿਚ ਹੀ ਦੇਂਦੇ ਹਨ, ਪ੍ਰਤੱਖ ਹੈ। ਸਾਰੇ ਨੋਟ, ਜੋ ਉਹਨਾਂ ਆਪਣੀ ਕਿਤਾਬ 'ਗੁਰੁਗਿਰਾ ਕਸੌਟੀ' ਲਈ, ਕਰਤਾਰਪੁਰ ਵਾਲੀ ਬੀੜ ਵਿਚੋਂ ਲਏ ਸਨ, ਉਹ ਆਪਣੇ ਨਹੀਂ ਦਿਤੇ। ਉਹਨਾਂ ਦੇ ਸਾਮ੍ਹਣੇ ਇਕੋ ਹੀ ਸਵਾਲ ਸੀ। ਦਾਅਵਾ ਇਹ ਕੀਤਾ ਗਿਆ ਸੀ ਕਿ 'ਰਾਗਮਾਲਾ' ਕਰਤਾਰ-
-ਪੁਰ ਵਾਲੀ ਬੀੜ ਵਿਚ ਦਰਜ ਹੈ, ਇਸ ਕਰਕੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਗ ਅਤੇ ਗੁਰਬਾਣੀ ਹੈ, ਅਤੇ 'ਰਾਗਮਾਲਾ' ਨੂੰ ਗ੍ਰੰਥ ਸਾਹਿਬ ਵਿਚੋਂ ਕਢਣਾ ਗੁਰਬਾਣੀ ਨੂੰ, ਜਾਂ 'ਪ੍ਰਗਟ ਗੁਰਾਂ ਕੀ ਦੇਹ' ਨੂੰ ਖੰਡਿਤ ਕਰਨਾ ਹੈ। ਇਸਦਾ ਜਵਾਬ ਸਰਦਾਰ ਸਾਹਿਬ ਨੇ ਇਹ ਦਿੱਤਾ ਕਿ:-

"ਮੈਂ ਬਹੈਸੀਅਤ 'ਖੋਜੀ' ਦੇ, ਉਹਨਾਂ ਭਾਈਆਂ ਨੂੰ ਸਲਾਹ ਦੇਂਦਾ ਹਾਂ, ਕਿ ਉਹ ਸੌਦਾ ਕਰਨ ਤੋਂ ਸੰਕੋਚ ਕਰਨ, ਕਿਉਂਕਿ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਵਿਚ 'ਰਾਗਮਾਲਾ' ਦੇ ਖੰਡਨ ਦਾ ਇਕ ਜ਼ਾਹਰ ਰੂਪ ਪ੍ਰਮਾਣ ਹੈ। ਪ੍ਰੇਮੀ ਸੱਜਣੋਂ! ਜ਼ਰਾ ਧਿਆਨ ਨਾਲ ਸੁਣੋ। ਕਰਤਾ-
-ਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ ਦੇ ਅੰਤ ਵਿਚ ਲਿਖਿਆ ਗਿਆ ਹੈ: ਸੰਮਤ ੧੬੬੧ ਮਿਤੀ ਭਾਦੋਂ ਵਦੀ ੧ ਪੋਥੀ ਲਿਖਿ ਪਹੁੰਚੇ। ਸਾਰੇ ਪਤ੍ਰੇ ਗੁਰੂ ਬਾਬੇ ਦੇ ੬੭੪।.... ਕਰਤਾਰਪੁਰ ਵਾਲੇ ਗ੍ਰੰਥ ਸਾਹਿਬ ਦੇ ੬੭੩ ਪਤ੍ਰੇ ਤੇ 'ਮੁੰਦਾਵਣੀ' ਹੈ, ਅਤੇ ੬੭੪ ਦਾਂ

ਪਤ੍ਰਾ (ਜਿਸ ਪਰ ਅੰਗ ੬੭੪ ਮੌਜੂਦ ਹੈ) ਕੋਰਾ ਪਿਆ ਹੈ। ਇਸ ਤੇ ਸਾਫ਼ ਪਾਇਆ ਜਾਂਦਾ ਹੈ ਕਿ ਗੁਰੂ ਬਾਬੇ ਦੇ ਸਾਰੇ ਪਤ੍ਰੇ "੬੭੪ ਦੀ ਗਿਣਤੀ ਤੋਂ ਬਾਹਰ ਜੋ ਕੁਛ ਹੈ ਉਹ ਗੁਰੂ ਬਾਬੇ ਦਾ ਅੰਗ ਨਹੀਂ।"

ਸਰਦਾਰ ਕਾਹਨ ਸਿੰਘ ਜੀ ਇਕ ਪ੍ਰਸਿੱਧ ਗੁਰਦੁਆਰੇ (ਡੇਰਾ ਬਾਬਾ ਅਜਾਪਾਲ ਸਿੰਘ) ਦੇ ਮਹੰਤ ਸਨ। ਉਹਨਾਂ ਦੀ ਵਾਕਫ਼ੀ ਗੁਰੂ ਘਰ ਦੇ ਲੇਖਾਂ, ਸਿਖ ਇਤਿਹਾਸ, ਪੁਰਾਣੀਆਂ ਬੀੜਾਂ, ਅਤੇ ਆਮ ਤੌਰ ਤੇ ਗੁਰਮੁਖੀ ਅਖਰਾਂ ਵਿਚ ਲਿਖੀ ਲਿਟ੍ਰੇਚਰ ਸੰਬੰਧੀ ਇਤਨੀ ਡੂੰਘੀ ਤੇ ਵਿਸਥਾਰਿਤ ਸੀ ਕਿ ਹੋਰ ਕਿਸੇ ਨੂੰ ਨਹੀਂ ਹੋਣੀ। ਚੂੰਕਿ ਉਹ ਕਿਤਨਾ ਚਿਰ ਮੈਕਾਲਿਫ਼ ਦੀ ਸੰਗਤ ਵਿਚ ਰਹੇ ਤੇ ਇੰਗਲੈਂਡ ਵਿਚ ਰਹੇ ਸਨ, ਉਹਨਾਂ ਨੂੰ ਪਛਮੀ ਵਿਦਵਾਨਾਂ ਦੇ ਵਿਚਾਰ ਢੰਗ ਦਾ ਚੋਖਾ ਹੀ ਗਿਆਨ ਸੀ, ਅਤੇ ਉਹ ਇਕ ਚੰਗੇ ਤਰਕ ਖੋਜੀ (Research Scholar) ਬਣ ਗਏ ਸਨ। ਸੋ ਉਹ ਕਰਤਾਰਪੁਰ ਵਾਲੀ ਬੀੜ ਦੇ ਇਤਿਹਾਸ ਕਰਨ ਵਿਚ ਧੋਖਾ ਨਹੀਂ ਸਨ ਖਾ ਸਕਦੇ। ਇਸ ਲਈ ਅਸੀਂ ਬਿਨਾ ਸੰਕੋਚ, ਉਹਨਾਂ ਦੇ ਖੋਜ ਪਰ ਭਰੋਸਾ ਕਰ ਸਕਦੇ ਹਾਂ। ਪਰ ਇਸ ਖੋਜ ਪਰ ਵਿਚਾਰ ਕਰਨ ਤੋਂ ਪਹਿਲੇ ਅਸੀਂ ਕਰਤਾਰਪੁਰ ਵਾਲੀ ਬੀੜ ਦਾ ਰੂਪ ਵੇਰਵਾ ਹੇਠਾਂ ਦੇਂਦੇ ਹਾਂ॥

ਸਰਦਾਰ ਕਾਹਨ ਸਿੰਘ ਜੀ ਦੇ ਵਡੇ ਗ੍ਰੰਥ (magnum opus) ਮਹਾਨ ਕੋਸ਼ ਜਾਂ ਸ਼ਬਦ ਰਤਨਾਕਰ ਵਿਚ ਕੁਝ ਹੋਰ ਗੱਲਾਂ ਇਸ ਕਰਤਾਰਪੁਰ ਵਾਲੀ ਬੀੜ ਬਾਬਤ ਲਿਖੀਆਂ ਹਨ। ਇਹ ਗ੍ਰੰਥ ਆਪਣੇ, ਕਰਤਾਰਪੁਰੀਆਂ ਦੇ 'ਅਕਾਲੀਆਂ' ਪਰ ਮੁਕੱਦਮਾ ਚਲਾਣ ਤੋਂ ਬੀ ਪਿਛੋਂ ਸੰਪੂਰਣ ਕੀਤਾ ਸੀ। ਇਸ ਮੁਕੱਦਮੇ ਵਿਚ 'ਅਕਾਲੀਆਂ' ਨੇ ਸਰਦਾਰ ਕਾਹਨ ਸਿੰਘ ਜੀ

ਨੂੰ ਵੀ ਗਵਾਹ ਲਿਖਵਾਇਆ ਸੀ, ਭਾਵੇਂ ਉਹ ਕਚਹਿਰੀ ਵਿਚ ਗਏ ਨਹੀਂ ਸਨ। ਦਰਬਾਰ ਸਾਹਿਬ ਪਰ 'ਜ਼ਰਾ' ਕਰਨ ਲਈ ਕਰਤਾਰਪੁਰੀਆਂ ਨੇ ਆਪਣੀ ਬੀੜ ਵਿਚ ਉਪਰ ਦਿੱਤੀ ਗਈ ਚਿਠੀ ਦੇ ਜਵਾਬ ਵਿਚ ਮੁਨਾਸਬ ਅਦਲ ਬਦਲ ਕਰ ਲਏ ਸੀ। ਮੁਕਦਮੇ ਦੇ ਪਿਛੋਂ ਇਕ ਖਾਸ ਜਮਾਅਤ ਨੇ ਉਹਨਾਂ ਪੁਰ ਆਪਣੀ ਚਿਠੀ ਦੇ ਮਜ਼ਮੂਨ ਦੀ ਤਸਦੀਕ ਕਰਨ ਲਈ ਜ਼ੋਰ ਪਾਇਆ, ਜਿਸਦਾ ਸਬੂਤ 'ਸ਼ਬਦ ਰਤਨਾਕਰ' ਵਿਚ ਮਿਲਦਾ ਹੈ। ਉਹਨਾਂ ਦੇ ਖ਼ੁਸ਼ ਕਰਨ ਲਈ ਭਾਵੇਂ ਸਰਦਾਰ ਸਾਹਿਬ ਨੇ ਕੁਝ ਲਫ਼ਜ਼ ਲਿਖ ਦਿਤੇ ਹਨ, ਪਰ ਅਸਲ ਵਿਚ ਉਹ ਆਪਣੇ ਈਕੇ ਪੁਰ ਕਾਇਮ ਹਨ (ਅਤੇ ਰੰਗ ਬੰਨ੍ਹੇ ਵਿਚ ਉਥੇ ਦਾ ਉਥੇ ਹੀ ਹੈ।) ਜਾਪੂ ਵਾਕਫੀ ਜੋ ਆਪ ਕਰਤਾਰਪੁਰ ਵਾਲੀ ਬੀੜ ਬਾਬਤ ਦੇਂਦੇ ਹਨ, ਇਸ ਤਰ੍ਹਾਂ ਪੁਰ ਹੈ:—

"ਆਸਾ ਰਾਗ ਵਿਚ ਕਬੀਰ ਜੀ ਦੇ ਸ਼ਬਦ:

'ਗੁੜ ਗੁੜ ਗੀ ਬਹੁਰੀਆ'

ਅਤੇ 'ਕਰਵਤ ਭਲਾ ਨ ਕਰਵਟ ਤੇਰੀ'

ਦੇ ਮਧ 'ਦੇਖਹੁ ਲੋਗਾ...' ਵਾਲਾ ਨਃ ੫ ਦਾ ਸ਼ਬਦ ਲਿਖਕੇ ਹੜਤਾਲ ਨਾਲ ਕਟ ਦਿੱਤਾ ਹੈ, ਪਰ ਉਸਦੇ ਅਖਰ ਪੜ੍ਹੇ ਜਾਂਦੇ ਹਨ, ਅਰ ਅੰਗਾਂ ਦਾ ਸਿਲਸਿਲਾ ਜਿਉਂ ਦਾ ਤਿਉਂ॥

"ਮਾਰੂ ਰਾਗ ਵਿਚ ਮੀਰਾਂਬਾਈ ਦਾ ਸ਼ਬਦ ਲਿਖਕੇ ਫੇਰ ਉਪਰ ਕਲਮ ਫੇਰੀ ਹੋਈ ਹੈ॥

"ਬਹੁਤ ਸਿਖ ਆਖਿਆ ਕਰਦੇ ਹਨ ਕਿ ਗੁਰੂ ਅਰਜਨ ਦੇਵ ਨੇ ਨੌਵੇਂ ਸਤਿਗੁਰੂ ਦੀ ਬਾਣੀ ਲਈ ਖਾਲੀ ਪਤਰੇ ਛਡ ਦਿਤੇ

ਸਨ। ਪਰ ਇਹ ਖ਼ਿਆਲ ਗ਼ਲਤ ਹੈ, ਕਿਉਂਕਿ ਪਤ੍ਰੇ ਅਜਿਹੀ ਥਾਂ ਖ਼ਾਲੀ ਹਨ, ਜਿਥੇ ਥਾਂ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਦਰਜ ਨਹੀਂ ਹੋ ਸਕਦੀ, ਜੈਸੇ ਪੱਨਾ ੬੦ ਦਾ ਇਕ ਪਾਸਾ ਖ਼ਾਲੀ ਹੈ, ਅਤੇ ਸ੍ਰੀ ਰਾਗ ਵਿਚ ਪੰਜਵੇਂ ਸਤਿਗੁਰੂ ਦੀ ਬਾਣੀ ਵਿਚ ਤਿਨ ਪਤ੍ਰੇ ਖ਼ਾਲੀ ਹਨ। ਆਸਾ ਦੀ ਵਾਰ ਦੇ ਅੰਤ ਵਿਚ ੭ ਪਤ੍ਰੇ ਖ਼ਾਲੀ ਹਨ, ਆਦਿ॥ ਅਰ ਨੌਵੇਂ ਮਹਿਲ ਦੇ ਸਲੋਕਾਂ ਜੋਗੀ ਕੋਈ ਪਤ੍ਰਾ ਖ਼ਾਲੀ ਨਹੀਂ॥

"ਨੋਟ: ਪੰਨਿਆਂ ਦਾ ਅੰਕ ਤਤਕਰੇ ਤੋਂ ਸ਼ੁਰੂ ਹੁੰਦਾ ਹੈ, ਅਰ ਸੰਸਕ੍ਰਿਤ ਗ੍ਰੰਥਾਂ ਦੇ ਨਿਯਮ ਅਨੁਸਾਰ ਦੂਜੇ ਸਫ਼ੇ ਤੇ ਲਾਇਆ ਹੈ॥"

ਭਾਈ ਬੰਨੋ ਦੀ ਮੰਗਟ ਵਾਲੀ ਬੀੜ ਵਿਚ ਵਾਧੂ ਬਾਣੀ ਦਾ ਵੇਰਵਾ ਦੇਂਦੇ ਲਿਖਦੇ ਹਨ:—

"(ੳ) ਰਾਗ ਸੋਰਠ ਵਿੱਚ—'ਅਉਧੂ, ਸੋ ਜੋਗੀ ਗੁਰ ਮੇਰਾ, ਇਸ ਪਦ ਕਾ ਜੋ ਕਰੈ ਨਿਬੇਰਾ' ਸ਼ਬਦ ਹੈ। ਇਹ ਸ਼ਬਦ ਭਾਈ ਬੰਨੋ ਦੀਆਂ ਹੋਰ ਕਾਪੀਆਂ ਵਿਚ ਨਹੀਂ ਹੈ॥"

ਆਪ ਇਹ ਭੀ ਲਿਖਦੇ ਹਨ ਕਿ ਜਿਲਦ ਕਿਤਾਬੀ ਸਾਰੇ ਪਤ੍ਰੇ ੬੭੫ ਹਨ। ਹਾਸ਼ੀਆ ਹਰੇਕ ਪਤ੍ਰੇ ਦਾ ਲਾਲ ਚੜ੍ਹਿਆ ਹੈ। ਸ੍ਰੀ ਗੁਰੂ ਅਰਜਨ ਦੀ ਕਲਮ ਤੋਂ ਜਪੁ ਦੇ ਆਦਿ ਦਾ 'ਮੂਲ-ਮੰਤ੍ਰ' ਹੈ, ਅਤੇ ਪੱਨੇ ੫੪੨ ਪੁਰ ਗੁਰੂ ਹਰਿਗੋਬਿੰਦ ਸਾਹਿਬ ਦੇ ਦਸਤਖ਼ਤ ਹੈ।

ਇਸ ਪੁਰ ਵਿਚਾਰ ਅਗੇ ਚੱਲਕੇ ਕਰਾਂਗੇ॥

ਜੋ ਬੀੜ ਕਰਤਾਰਪੁਰ ਵਿਚ ਭਾਈ ਗੁਰਦਾਸ ਦੇ ਹਥਾਂ ਦੀ ਲਿਖੀ

ਦਸੀ ਜਾਂਦੀ ਹੈ, ਉਸਦੇ ੬੭੪ ਅੰਗਾਂ ਵਾਲੇ ਪਤ੍ਰੇ ਹਨ, ਜਿਵੇਂ ਕਿ ਸਰਦਾਰ ਕਾਹਨ ਸਿੰਘ ਜੀ ਨੇ ਵੀ ਕਿਹਾ ਸੀ। ਪਿਛੇ ਬਿਨਾ ਅੰਗਾਂ ਦੇ ਪੰਜ ਪਤ੍ਰੇ ਜੁੜੇ ਸਨ, ਅਤੇ ਇਹਨਾਂ ਵਿਚ ਪਹਿਲੇ (ਪਤ੍ਰੇ) ਦੇ ਦੂਜੇ ਸਫ਼ੇ ਪੁਰ ਰਾਗਮਾਲਾ ਲਿਖੀ ਸੀ, ਅਤੇ ਬਾਕੀਆਂ ਪੁਰ 'ਸਿੰਘਲਾਦੀਪ ਕੀ ਸਾਖੀ' ਤਥਾ 'ਰਾਜਾ ਸ਼ਿਵਨਾਭ ਵਾਲੀ ਹਕੀਕਤ ਰਾਹ ਮੁਕਾਮ', ਅਤੇ 'ਸਿਆਹੀ ਕੀ ਬਿਧੀ' ਸਨ॥ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ੪੫ ਪਤ੍ਰੇ ਅੰਗਾਂ ਵਾਲੇ (numbered) ਲਿਖਾਰੀ ਨੇ 'ਤਤਕਰਿਆਂ' (lists of contents) ਰਖਕੇ ੪੬ ਪਤ੍ਰੇ ਤੋਂ ਗ੍ਰੰਥ ਸਾਹਿਬ, ਅਰਥਾਤ 'ਜਪੁਜੀ' ਲਿਖਣਾ ਸ਼ੁਰੂ ਕੀਤਾ ਸੀ। ਇਸ ਪਤ੍ਰੇ ਪੁਰ ੪੬ ਦਾ ਅੰਕ ਪਿਛਲੇ ਪਾਸੇ ਦਿੱਤਾ ਹੈ। ਪਰ 'ਤਤਕਰੇ' ਜੋ ਇਸ ਬੀੜ ਵਿਚ ਮਾਮੂਲੀ ਦੋ ਦੀ ਥਾਂ ਤਿੰਨ ਹਨ, ਦੂਜੇ ਪਤ੍ਰੇ ਦੇ ਅੰਦ੍ਰਲੇ ਜਾਂ ਅੰਕ ਵਾਲੇ ਸਫੇ ਤੋਂ ਸ਼ੁਰੂ ਹੋਕੇ ੨੧ ਵੇਂ ਵਰਕੇ ਪੁਰ ਹੀ ਮੁਕ ਗਏ। ਬਾਕੀ ਦੇ ਕੋਰੇ ਰਹਿਗਏ ੨੪ ਵਰਕਿਆਂ ਤੇ ਪਹਿਲੇ ਵਰਕੇ ਪੁਰ ਹੋਰ ਯਾਦਦਾਸ਼ਤਾਂ ਵਗੈਰਾ ਲਿਖੀਆਂ ਗਈਆਂ, ਕੋਈ ਅੱਗੇ ਕੋਈ ਪਿਛੋਂ, ਕੋਈ ਸੋਢੀ ਦਰਬਾਰ ਸਿੰਘ ਜੀ ਨੇ ਤੇ ਕੋਈ ਕਿਸੇ ਹੋਰ ਨੇ। ਇਹਨਾਂ ਯਾਦਦਾਸ਼ਤਾਂ ਵਿਚੋਂ ਕੁਛ ਜ਼ਰੂਰ ਪਹਿਲੇ ਲਿਖਾਰੀ ਦੀਆਂ ਹੀ ਲਿਖੀਆਂ ਹਨ, ਕਿਉਂਕਿ 'ਤਤਕਰੇ' ਵਿਚ ਪਤ੍ਰੇ ਦਾ ਅੰਕ ਦੇਕੇ ਉਹਨਾਂ ਦੀਆਂ ਪ੍ਰਤੀਕਾਂ ਦਿੱਤੀਆਂ ਹਨ, ਜਿਵੇਂ,

੪੧ ਵੇਂ ਪਤ੍ਰੇ ਪੁਰ 'ਜੋਤੀ ਜੋਤ ਸਮਾਵਣੇ ਕਾ ਚਲਿਤ੍ਰ' ਲਿਖਿਆ ਸੀ, ਅਤੇ ਏਸ ਤੋਂ ਅਗਲੇ ਵਰਕੇ ਪੁਰ ਬੀੜ ਲਿਖੇ ਜਾਣ ਦਾ ਸੰਮਤ ਸੀ, ਜਿਸਦੀ ਪ੍ਰਤੀਕ (ਇਕਰਾਰ) ਦੂਜੇ ਪਤ੍ਰੇ ਪੁਰ ਤਤਕਰੇ ਦੇ ਅੰਦਰ ਦਿਤੀ ਹੈ, ਅਤੇ ੪੨ ਪਤ੍ਰਾ ਜਾਂ ਵਰਕਾ, ਸਨ ੧੯੧੫ ਦੇ ਪਿਛੋਂ ਅਤੇ ਅਕਾਲੀਆਂ ਪਰ ਮੁਕੱਦਮਾ ਚਲਾਣ ਤੋਂ ਪਹਿਲੋਂ, ਕੱਢਦੇਣ ਦੇ ਬਾਵਜੂਦ ਹੁਣ ਭੀ ਮੌਜੂਦ

ਹੈ। ੪੫ ਵੇਂ ਪਤ੍ਰੇ ਉਤੇ 'ਨਿਸਾਣੁ ਗੁਰੂ ਜੀ ਕੇ ਦਸਤਖਤ ਮਹਲਾ ੫' ਸੀ, ਅਤੇ ੪੬ ਪਤ੍ਰੇ ਪੁਰ 'ਕਾਪੀ' ਸ਼ੁਰੂ ਹੁੰਦੀ ਸੀ। ਏਸੇ ਦੂਸਰੇ ਵਰਕੇ ਪੁਰ, ੪੬ ਵੇਂ ਵਰਕੇ ਪੁਰੋਂ 'ਕਾਪੀ' ਲਿਖੇ ਹੋਣ ਦੀ ਪ੍ਰਤੀਕ ਜਾਂ ਇੰਦਰਾਜ ਕਰਦਿਆਂ ਇਹ ਲਫ਼ਜ਼ ਹਨ:—

"੪੬-ਕਾਪੀ ਗੁਰੂ ਰਾਮਦਾਸ ਜੀਉ ਕਿਆ ਦਸਤਖਤਾ ਕਾ ਨਕਲੁ"

ਜੋ ਸਾਮ੍ਹਨੇ ਪਈ ਬੀੜ ਤੋਂ ਜਿਉਂ ਕੇ ਤਿਉਂ ਬਿਨਾ ਸੋਚੇ ਸਮਝੇ ਨਕਲ ਕਰ ਲਏ ਗਏ ਹਨ॥ ਏਥੇ ਤਕਾਂ ਵਰਕੇ ੬੭੩ ਤਕ ਲਿਖੀ ਬਾਣੀਆਂ ਦੇ ਇੰਦਰਾਜ ਤਤਕਰੇ ਵਿਚ ਹੋਏ ਜਾਂਦੇ ਸਨ, ਅਤੇ ਖਾਤਮਾ 'ਸਲੋਕ ਵਾਰਾਂ ਤੇ ਵਧੀਕ' ਪੁਰ ਹੁੰਦਾ ਹੈ, 'ਸਵਯੇ ਭਟਾਂ ਦੇ' ਇਸ ਤੋਂ ਪਹਿਲੇ ਆ ਚੁਕੇ ਸਨ। 'ਰਾਗਾਂ ਦਾ ਤਤਕਰਾ', ਮੁਕਾ ਕੇ ਤੇ ਨਾਲ ਮਿਲਾ ਕੇ, 'ਸ਼ਬਦਾਂ ਦੇ ਤਤਕਰੇ' ਦਾ ਇਕ ਤੌਰ 'ਤਤਕਰਾ' ਸਫੇ ਪੁਰ ਬਚ ਰਹੀਆਂ ਥੋੜ੍ਹੀਆਂ ਥਾਵਾਂ ਵਿਚ ਜਿਵੇਂ ਕਿਵੇਂ ਪਿਛੋਂ ਲਿਖਿਆ। ਏਸਦੇ ਲਿਖ ਚੁਕਨ ਦੇ ਹੀ ਪਿਛੋਂ 'ਰਾਗਮਾਲਾ' ਆਦਿ ਫੁਟਕਲ ਬਾਣੀਆਂ ਬਾਬਤ ਇੰਦਰਾਜ ਕਰਨ ਦਾ ਖਿਆਲ ਸੁਝਾ। ਥਾਂ ਹੈ ਨਹੀਂ ਸੀ, ਸੋ ਪਹਿਲੇ ਤੋਂ ਦੋਹਾਂ ਤਤਕਰਿਆਂ ਦੇ ਵਿਚਾਲੇ ਇਕ ਸਤਰ ਖਾਲੀ ਛੋੜੀ, ਅਤੇ ਉਸ ਦੇ ਹੀ ਕੁਝ ਲਫ਼ਜ਼ ਸੌੜੇ ਹਾਸ਼ੀਏ ਪੁਰ ਲਿਖਣੇ ਪਏ, ਬਾਵਜੂਦ ਇੰਦਰਾਜ ਨੂੰ ਸੰਕੇਤ ਮਾਤ੍ਰ ਕਰਨ ਦੇ ਭੀ। ਇਸ ਇੰਦਰਾਜ ਦੇ ਲਫ਼ਜ਼ ਇਉਂ ਹਨ:—

"੬੭੪-ਰਾਗਮਾਲਾ ਤਥਾ ਸਿਘਲਾਦੀਪ ਕੀ ਤਥਾ
(ਅਤੇ ਸੌੜੇ ਹਾਸ਼ੀਏ ਤੇ) ਸ਼ਿਵਨਾਭ ਕੀ ਬਿਧੀ।"

ਸੋ ਪਤ੍ਰੇ ਦੂਜੇ ਦੇ ਅੰਦਰਲੇ ਸਫ਼ੇ ਦੀ ਰੰਗਮਿਸ਼ਤ ਇਉਂ ਬਣ ਗਈ ਜਿਹਾ ਕਿ ਇਥੇ ਦਿਖਾਈ ਹੈ। ਸਫ਼ੇ ਪੁਰ ਲੀਕਾਂ ਪਾ ਕੇ ਦੋ ਕਾਲਮ ਬਨਾਏ ਹਨ। ਹਰ ਕਾਲਮ ਵਿਚ ੩੩ ਖਾਨੇ ਹਨ, ਅਤੇ ਰਾਗਾਂ ਤਤਕਰਾ

ਲਿਖਿਆ ਹੈ, ਜਿਸ ਦੀਆਂ (ਕਸੂਰ) ਪਤ੍ਰਿਕੀਆਂ ਤੇ ਫੇਰ ਨਵੀਆਂ ਪਤੀਕਾ ਆਦੀ ਹੇਠਾਂ ਦੇਂਦੇ ਹਾਂ:—

2 ਸੂਚੀਪਤ੍ਰ ਪੋਥੀ ਕਾ, ਤਤਕਰਾ ਰਾਗਾਂ ਕਾ।

੪੧- ਜੋਤੀ ਜੋਤ ਸਮਾਵਣੇ ਕਾ ਚਲਿਤ੍ਰ।

- ਸੰਮਤ ੧੬੬੧ ਮਿਤੀ ਭਾਦਉ ਵਦੀ ਏਕਮ ੧ ਪੋਥੀ ਲਿਖਿ ਪਹੁੰਚੇ

੪੫- ਨਿਸਾਣੁ ਗੁਰੂ ਜੀ ਦਸਖਤ ਮ: ੫

੪੬- ਜਪੁ ਗੁਰੂ ਰਾਮਦਾਸ ਜਿਉ ਕਿਆ ਦਸਤਖਤਾਂ ਕਾ ਨਕਲੁ।

੫੦- ਸੋਦਰ ਪੰਜ ਸ਼ਬਦ।

੫੨- ਸੋਹਿਲਾ ਆਰਤੀ ਪੰਜ ਸ਼ਬਦ

੫੩- (ਜਿਸਦੇ ਉਪਰ ਹਰਤਾਲ ਫੇਰੀ ਹੈ)

੫੩- ਸਿਰੀ ਰਾਗ।

੧੨੬- ਮਾਝ।

(੧੧ ਪਤੀਕਾਂ ਵਿਚ ਦੇਕੇ)

੫੩੪- ਤਿਲੰਗ

੫੪੦- ਨੀਸਾਣੁ ਗੁਰੂ ਜੀ ਦੇ ਦਸਤਖਤ ਮਹਲਾ ੬

(ਏਥੇ ਪੰਦਰਾਂ ਪਤੀਕਾ ਕੋਰ ਦੇਕੇ)

੬੨੧- ਬਿਭਾਸ ਪ੍ਰਭਾਤੀ।

੬੩੪- ਸਲੋਕ ਸਹਸਕ੍ਰਿਤਿ

੬੩੭- ਗਾਥਾ

੬੩੮- ਫੁਨਹੇ

੬੩੯- ਚਉਬੋਲੇ

੬੪੦- ਸਲੋਕ ਕਬੀਰ ਜੀਉ ਕੇ

੬੪੫- ਸਲੋਕ ਸੇਖ ਫਰੀਦ ਕੇ

੬੪੭- ਸਵਯੇ ਸ੍ਰੀ ਮੁਖ ਵਾਕ

੬੪੯- ਸਵਯੇ ਕਲ ਤਥਾ ਹੋਰਨਾਂ ਕੇ

੬੬੬- ਸਲੋਕ ਵਾਰਾਂ ਤੇ ਵਧੀਕ

੬੭੪- ਰਾਗਮਾਲਾ ਤਥਾ ਸਿਆਹੀ- -ਦੀਪ ਦੀ ਤਥਾ [illegible]

(ਏਥੇ ਆਕੇ ਦੂਜਾ ਤਤਕਰਾ, ਸਬਦਾਂ ਦੇ ਤਤਕਰੇ ਦਾ ਤਤਕਰਾ ਲਿਖਿਆ ਹੈ।)

ਰਾਗਾਂ ਦਾ ਤਤਕਰਾ ਛੋਟੀ ਪੋਥੀ ਦੇ ਕਾਗਜ਼ਾਂ ਵਿਚ ਖਤਮ ਹੋ ਜਾਂਦਾ ਹੈ।
ਦੂਜੇ ਕਾਗਜ਼ ਵਿਚ ਹੇਠਾਂ ਜੋ ਬਾਹਰਾਂ ਪਾਸਾਂ ਜਾਂ ਜੀਰਾਂ ਦਾ ਕੋਰਾ ਥਾਂ ਬਚਿਆ,
ਉਸ ਵਿਚ ਇਕ 'ਤਤਕਰੇ ਦਾ ਤਤਕਰਾ' ਦਿੱਤਾ ਹੈ, ਜਿਸਦਾ ਲਿਖਣ ਦਾ ਢੰਗ ਹੋਰ
ਹੀ ਹੈ, ਸਿਆਹੀ ਤੇ ਕਲਮ ਦਾ ਫਰਕ ਹੈ, ਜਿਵੇਂ ਇਹ ਪਿਛੋਂ ਲਿਖਿਆ ਗਿਆ
ਹੁੰਦਾ ਹੈ। ਇਹ 'ਤਤਕਰਾ' ਅਗੋਂ ਤੀਸਰੇ ਵਰਕੇ ਪਰ ਸ਼ੁਰੂ ਹੋਏ 'ਸ਼ਬਦਾਂ ਦੇ
ਤਤਕਰੇ' ਦਾ ਹੈ, ਅਤੇ ਦਸਦਾ ਹੈ ਕਿ ਕਿਸੇ ਰਾਗ ਦੇ ਸ਼ਬਦਾਂ ਦੀਆਂ ਪ੍ਰਤੀਕਾਂ
ਤੀਜੇ ਤਤਕਰੇ ਵਿਚ ਕਿਹੜੇ ਵਰਕੇ ਪਰ ਲਿਖੀਆਂ ਹਨ। ਥਾਂ ਘਾਟ
ਹੋਣ ਕਰਕੇ ਤੀਹ ਰਾਗਾਂ ਦੇ ਨਾਮ ਤਾਂ ਲਿਖਾਰੀ ਦੇ ਨਹੀਂ ਸੀ ਸਕਦਾ, ਸੋ
ਰਾਗਾਂ ਨੂੰ ਇਕਠੇ ਕਰਕੇ ਸਾਰੇ ਅਠ ਇੰਦ੍ਰਾਜ ਬਣਾਏ ਹਨ, ਇਸ ਤਰ੍ਹਾਂ ਪਰ:—

੩- ਸਿਰੀ ਰਾਗ ਤਥਾ ਮਾਝ ਤਥਾ ਗਉੜੀ।
੫- ਆਸਾ ਤਥਾ ਗੂਜਰੀ ਦੇਵਗੰਧਾਰੀ
੯- ਬਿਹਾਗੜਾ ਵਡਹੰਸ ਸੋਰਠਿ
੧੦- ਧਨਾਸਰੀ ਜੈਤਸਰੀ ਟੋਡੀ ਬੈਰਾੜੀ ਤਿਲੰਗ
੧੨- ਸੂਹੀ ਬਿਲਾਵਲ ਗੋਂਡ ਰਾਮਕਲੀ
੧੫- ਨਟ ਮਾਲੀ ਗਉੜਾ ਮਾਰੂ ਤੁਖਾਰੀ ਕੇਦਾਰਾ
੧੭- ਭੈਰਉ ਬਸੰਤ ਸਾਰੰਗ ਮਲਾਰ ਕਾਨੜਾ
20- ਕਲਿਆਨ ਤਥਾ ਬਿਭਾਸ ਪਰਭਾਤੀ

ਥਾਂ ਦੇ ਏਸ ਘਾਟੇ ਨੇ ਇਸ 'ਤਤਕਰੇ ਦੇ ਤਤਕਰੇ' ਨੂੰ ਪੂਰਾ ਲਾਭਦਾਇਕ
ਨਹੀਂ ਰਹਿਣ ਦਿਤਾ ਕਿਉਂਕਿ ਇਹ ਬਣ ਆਇਆ ਜਾਪਦਾ ਸੀ।।

ਜਿਸ ਤਰ੍ਹਾਂ ਕਿ ਅਸਾਂ ਉਪਰ ਲਿਖਿਆ ਹੈ ਇਹਨਾਂ ਦੇ ਤਤਕਰਿਆਂ ਦੇ ਵਿਚਲੇ
[illegible] ਪਿਛਲ ਸਿਰ ਕਰਕੇ ਪੱਤ੍ਰ ੬੭੪ ਦੇ ਮੁਕਾਬਲੇ ਤੇ ਦਿੱਤੇ ਹੈ, ਅਤੇ ਉਸਦੇ

ਵੀ ਇਹ ਲਫ਼ਜ਼, 'ਮਿਹਨਤ ਕੀ ਥਿਧੀ' ਹਾਸ਼ੀਏ ਪੁਰ ਲਿਖਣੇ ਪਏ ਹਨ
ਨਜ਼ਰ ਆਂਵਦਾ ਹੈ ਕਿ ਪਾਠ ਪਿਛੋਂ ਲਿਖੀ ਗਈ, ਪਹਿਲੇ ਇਹ
ਇੰਦ੍ਰਾਜ ਨਹੀਂ ਸੀ। ਪ੍ਰਤੀਕਾਂ ਨੂੰ ਛੋਟਾ ਕਰਨ ਲਈ, ਤਥਾ (and) ਦਾ ਲਫ਼ਜ਼
ਵਰਤਕੇ ਬਹੁਤੀਆਂ ਬਾਣੀਆਂ ਨੂੰ ਇਕੋ ਇੰਦ੍ਰਾਜ ਵਿਚ ਲੈ ਆਉਣ ਦਾ
ਢੰਗ 'ਤਤਕਰੇ ਦੇ ਤਤਕਰੇ' ਵਿਚ ਵੀ ਵਰਤਿਆ ਹੈ, ਸੋ ਓਹੋ ਢੰਗ ਇਸ
੬੭੪ ਪਤ੍ਰੇ ਦੇ ਮੁਕਾਬਲੇ ਵਿਚ ਇੰਦ੍ਰਾਜ ਅੰਦਰ ਵਰਤਿਆ ਹੈ॥

ਹੁਣ ਆਓ ਸਰਦਾਰ ਕਾਹਨ ਸਿੰਘ ਜੀ ਦੇ ਬਿਆਨ ਵਲ। ਓਹ ਲਿਖਦੇ
ਹਨ ਕਿ:-

"ਤਤਕਰੇ ਦੇ ਅੰਤ ਇਹ ਲਿਖਿਆ ਗਿਆ ਹੈ ਕਿ:
ਸੰਮਤ ੧੬੬੧ ਮਿਤੀ ਭਾਦੋਂ ਵਦੀ ੧ ਪੋਥੀ ਲਿਖ ਪਹੁੰਚੇ।
ਸਾਰੇ ਪਤ੍ਰੇ ਗੁਰੂ ਬਾਬੇ ਦੇ ੬੭੪।"

ਰਾਗਾਂ ਦੇ ਤਤਕਰੇ ਵਿਚ ਤੀਸਰੇ ਇੰਦ੍ਰਾਜ ਤੋਂ ਪਤਾ ਲਗਦਾ ਹੈ ਕਿ ਉਪਰ
ਦਿੱਤਾ ਸੰਮਤ ਪਤ੍ਰੇ ੪੨ ਪੁਰ ਲਿਖਿਆ ਸੀ। ਇਹ ਪਤ੍ਰਾ ਹੁਣ ਬੀੜ
ਵਿਚ ਹੈ ਨਹੀਂ, ਪ੍ਰਤੱਖ ਹੈ ਕਿ ਕੱਢ ਦਿੱਤਾ ਗਿਆ ਹੈ, ਪਰ ਇਸਦੀ ਪ੍ਰਤੀਕ
ਤਤਕਰੇ ਦੇ ਅੰਦਰ ਮੌਜੂਦ ਹੀ ਅਰਥਾਤ:-

'ਸੰਮਤ ੧੬੬੧ ਮਿਤੀ ਭਾਦਉ ਵਦੀ ਏਕਮ ੧ ਪੋਥੀ ਲਿਖਿ ਪਹੁੰਚੇ।'
ਇਸ ਪ੍ਰਤੀਕ ਵਿਚ ਲਫ਼ਜ਼ 'ਏਕਮ' ਵਧੀਕ ਹੈ, ਅਤੇ 'ਸਾਰੇ ਪਤ੍ਰੇ ਗੁਰੂ
ਬਾਬੇ ਦੇ ੬੭੪' ਨਹੀਂ ਹਨ, ਪ੍ਰਤੀਕ ਨੇ ਸੰਖੇਪ ਹੋਣਾ ਹੀ ਸੀ। ਪਰ
ਇਹਨਾਂ ਲਫ਼ਜ਼ਾਂ ਪੁਰ ਸਰਦਾਰ ਕਾਹਨ ਸਿੰਘ ਜੀ ਨੇ ਜ਼ੋਰ ਦਿੱਤਾ ਸੀ,
ਇਹਨਾਂ ਨੂੰ ਉਨ੍ਹਾਂ ਦੇਣਾ ਬੀੜ ਨੂੰ 'ਆਦਿ-ਬੀੜ' ਸਿਧ ਕਰਨ ਵਾਸਤੇ
ਲੋੜੀ ਸੀ, ਸੋ ਵਡਾ ਅੰਗ ੪੫ ਵਾਲਾ ਕੱਢ ਦਿੱਤਾ ਗਿਆ। ਕਰਤਾਰ

ਪਰ ਬਾਣੀ ਬੀੜ ਦੇ ਲਿਖਾਰੀ ਇਤੀ ਗੁਰੂ ਸੰਮਤ ਲਈ ਇਕ ਪ੍ਰਤੀਕ ਦਿੰਦੇ ਹਨ। ਸਰਦਾਰ ਸਾਹਿਬ ਨੇ ਸਾਫ਼ ਲਿਖਿਆ ਹੈ ਕਿ ਸੰਮਤ ਲਿਖਿਆ ਹੈ 'ਤਤਕਰੇ ਦੇ ਅੰਤ' ਤੇ, ਨਾ ਕਿ ਤਤਕਰੇ ਦੇ ਸ਼ੁਰੂ ਵਿਚ ਇਕ ਪ੍ਰਤੀਕ ਬਣਕੇ। 'ਤਤਕਰੇ' ਤੋਂ ਮਤਲਬ ਉਹਨਾਂ ਦਾ ਪ੍ਰਤਖ ਵਿਚ ਸਾਰਿਆਂ ਤਤਕਰਿਆਂ (ਰਾਗਾਂ ਅਤੇ ਸ਼ਬਦਾਂ ਦੇ) ਤੋਂ ਸੀ॥

ਉਪਰ ਦਿੱਤੀ ਟਿਪਣੀ ਵਿਚ ਜੋ ਨਾਮ ਗ੍ਰੰਥ ਸਾਹਿਬ ਨੂੰ ਦਿਤਾ ਹੈ, ਅਰਥਾਤ 'ਗੁਰੂ ਬਾਬਾ', ਉਹ ਬਹੁਤ ਨਵਾਂ ਨਾਮ ਹੈ, ਜੋ ਸਿਖ ਮਿਸਲਾਂ ਦੇ ਰਾਜ ਦੇ ਸਮੇਂ ਦੇ ਸਾਖੀਆਂ ਆਦਿਕ ਵਰਤਣ ਵਿਚ ਆਇਆ ਹੈ। ਸਿਧੀ ਗਲ ਹੈ ਕਿ 'ਬਾਬਾ' ਬਣਨ ਲਈ ਬਚੇ ਹੋਣ ਤੇ ਰਾਜਕਾਂ ਦੇ ਖ਼ੁਸ਼ਤਾ ਹੋਣ ਦੀ ਲੋੜ ਸੀ। ਗ੍ਰੰਥ ਸਾਹਿਬ ਲਈ ਪਹਿਲੇ ਖਾਲੀ ਲਫ਼ਜ਼ 'ਪੋਥੀ' ਵਰਤਦੇ ਸਨ ਅਤੇ ਉਪਰੰਤ 'ਗ੍ਰੰਥ' ਜਾਂ 'ਗ੍ਰੰਥ ਜੀ', ਜਿਸ ਤਰ੍ਹਾਂ ਇਸ ਫ਼ਿਕਰੇ 'ਸ੍ਰੀ ਪੁਸਤਕ ਪੋਥੀ ਕਾ' ਤੋਂ ਸਾਫ਼ ਦਿਸ ਰਿਹਾ ਹੈ। ਉਤਾਰੇ ਕਰਨ ਵਾਲਿਆਂ ਨੇ ਕਿਤੇ ਕਿਤੇ ਲਫ਼ਜ਼ 'ਗ੍ਰੰਥ' ਵਰਤਿਆ ਹੈ। 'ਗੁਰੂ' ਦਾ ਲਫ਼ਜ਼ 'ਗ੍ਰੰਥ' ਦੇ ਨਾਲ ਸਨ ੧੮੪੩ ਈਸਵੀ ਦੇ ਪਿਛੋਂ ਜੋੜਿਆ ਗਿਆ ਹੈ, ਜਦਕਿ ਖਾਲਸਾ ਦਾ ਉਦੋਂ ਜੋਸ਼ ਬਣਾਇਆ ਗਿਆ ਸੀ:—

'ਰਾਜ ਕਰੇਗਾ ਖਾਲਸਾ, ਆਕੀ ਰਹੇ ਨ ਕੋਇ॥
ਖ੍ਵਾਰ ਹੋਇ ਸਭ ਮਿਲੇਂਗੇ, ਬਚੇ ਸ਼ਰਨ ਜੋ ਹੋਇ।
*ਗੁਰੂ ਗ੍ਰੰਥ ਜੀ ਮਾਨੀਓ, ਪ੍ਰਗਟ ਗੁਰਾਂ ਕੀ ਦੇਹ।
ਜਾਕਾ ਹਿਰਦਾ ਸ਼ੁਧ ਹੈ ਖੋਜ ਇਸੀ ਮੇ ਲੇਹਿ॥'

---

* ਪਹਿਲਾ ਕਦੀਮ ਪਾਠ ਹੁੰਦਾ ਸੀ: 'ਗੁਰੂ ਪੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।'

ਸਨ ੧੯੪੩ ਵਿਚ ਪਹਿਲੀ ਛਪੇ ਸ਼ਬਦਾਰਥਾਂ ਉਤੇ ਹੋਈ ਸੀ, ਠੀਕ ਉਵੇਂ ਹੀ ਹੋਈ ਸੀ ਜਦ ਕਿ ਕਰਤਾਰਪੁਰ ਵਾਲੀ ਬੀੜ ਨੂੰ 'ਅਸਲ-ਬੀੜ' ਮਸ਼ਹੂਰ ਕੀਤਾ ਗਿਆ॥

ਏਸ ਟਿੱਪਣੀ ਵਿਚ ਠੀਕ ਲਿਖਿਆ ਹੈ 'ਸਾਰੇ ਪਤ੍ਰੇ ੬੭੪', ਇਹ ਅੰਕ ੬੭੪ ਪਤ੍ਰੇ ਦੀ ਗਿਣਤੀ ਦਾ ਅੰਕ ਹੈ, ਨਾ ਕਿ 'opening' ਦਾ, ਜਿਸ ਤਰਾਂ ਕਿ ਕਰਤਾਰਪੁਰ ਵਾਲੀ ਬੀੜ ਦੇ ਪੱਖੀ ਹੁਣ ਦਸਣ ਦਾ ਜਤਨ ਕਰਦੇ ਹਨ। ਪਤਰਿਆਂ ਦੀ ਗਿਣਤੀ ਦਾ ਅੰਕ ਹਰ ਪਤ੍ਰੇ ਦੇ ਅੰਦਰਲੇ ਪਾਸੇ ਜਾਂ ਸਿਧ ਵਾਲੇ ਪਾਸੇ ਜਾਂ ਸਫ਼ੇ ਪੁਰ ਦਿਤੇ ਜਾਣ ਦੀ ਰਸਮ ਪੁਰਾਣੀ ਸੰਸਕ੍ਰਿਤ ਦੇ ਗ੍ਰੰਥਾਂ ਤੋਂ ਚਲੀ ਆਈ ਸੀ, ਜਦ ਕਿ ਸਾਰੇ ਅਤੇ ਪਤ੍ਰਿਆਂ ਦੇ ਗ੍ਰੰਥ (ਗੁਟਕੇ) ਬਿਨਾ ਜਿਲਦ ਦੇ ਹੁੰਦੇ ਸਨ, ਅਤੇ ਸਾਰੇ ਪਤ੍ਰੇ ਇਕਠੇ ਕਰਕੇ ਕਪੜੇ ਦੇ ਪੋਟੀਆਂ ਵਿਚ ਬੰਨ੍ਹਿਆ ਕਰਦੇ ਸਨ। ਸਾਨੂੰ ਦਸਿਆ ਗਿਆ ਕਿ ਉਹ, ਬਿਨਾ ਅੰਕਾਂ ਦੇ ਪਤ੍ਰਾ ੬੭੫ ਦਾ ਜਿਸਦੇ ਅੰਦਰਲੇ ਸਫ਼ੇ ਪੁਰ ਰਾਗਮਾਲਾ ਲਿਖੀ ਸੀ, ਉਹ ਉਜਾੜ ਕੇ ਇਉਂ ਜਿਲਦ ਵਿਚ ਕਰ ਦਿੱਤਾ ਗਿਆ ਹੈ, ਕਿ ਲਿਖਿਆ ਹੋਇਆ ਸਫ਼ਾ ੬੭੪ ਅੰਕ ਵਾਲੇ ਸਫ਼ੇ ਦੇ ਸਾਹਮਣੇ ਆ ਗਿਆ ਹੈ, ਜਿਸ ਤੋਂ ਮਾਲੂਮ ਹੁੰਦੇ ਕਿ 'ਰਾਗਮਾਲਾ' ੬੭੪ ਦੇ opening ਤੇ ਹੈ। ਠੀਕ ਏ ਕਿ ਇਸ ਬੀੜ ਵਿਚ ਉਪਰੇ ਕਾਗਜ਼ ਦੇ ਜਾਪੀਏ ਹਰ ਹਾਲੇ ਦੇ ਨਤਾਰੇ ਜਾਂਦੇ ਹਨ, ਸੌ ਕਿਸੇ ਹਾਲੇ ਨੂੰ ਉਜਾੜ ਦੇਣਾ ਅਤੇ ਬਾਕਾਇਦੇ ਸਿਰੇ ਨੂੰ ਅੰਦਰ ਪੁਸ਼ਤੇ ਵਲ ਕਰ ਦੇਣਾ ਆਸਾਨ ਹੈ।

ਇਸ ਟਿੱਪਣੀ ਦੇ ਇਹ ਲਫ਼ਜ਼: 'ਪੋਥਿ ਲਿਖਿ ਪਹੁੰਚੇ' ਹੀ ਭਾਈ ਬੰਨੋ ਵਾਲੀ ਬੀੜ ਦੀ ਨਕਲ ਹਨ, ਜਿਨ੍ਹਾਂ ਨੂੰ ਏਸ ਬੀੜ ਦੇ ਤਿਆਰ ਕਰਨ ਵਾਲਾ ਨਹੀਂ ਸਮਝ ਸਕਿਆ, ਤਤਕਰੇ ਵਿਚ ਪਤੀਕ

122/8/976 8/973 121/5 8/973 121-5

ਅੰਦਰ ਇਹ ਸਰਫ਼ ਪਤਰਿਆਂ ਦੀ ਨਕਲ ਕਰ ਲੈਂਦੇ ਹਨ।

ਕਰਤਾਰਪੁਰ ਵਾਲੀ ਬੀੜ ਵਿਚ ਸਾਠਾਂ ਸਾਠਾਂ ਵਰਕਿਆਂ ਦੀ ਜੁਜ਼ਾਂ ਹਨ, ਜਿਨ੍ਹਾਂ ਪੁਰ ਗਿਣਤੀ ਦੇ ਅੰਕ ੬੭੪ ਤਕ ਦਿੱਤੇ ਸਨ। ਛੇਕੜਲੀ ਜੁਜ਼ ਦੇ ਪਹਿਲੇ ਪੰਜ ਵਰਕਿਆਂ ਪੁਰ ਤਾਂ ਬਾਣੀ ਗ੍ਰੰਥ ਸਾਹਿਬ ਦੀ ਲਿਖੀ ਗਈ, ਬਾਕੀ ਜੋ ਤਿਨ ਕੋਰੇ ਵਰਕੇ ਰਹੇ, ਤੇ ਇਕ ਹਿਫ਼ਾਜ਼ਤੀ ਵਰਕੇ ਪੁਰ,

ਰਾਗਮਾਲਾ;

ਤਥਾ ਸੰਗਲਾਦੀਪ ਦੀ (ਰਤਨਮਾਲਾ ਤੋਂ ਮਗਰਲਾ)

ਤਥਾ ਸ਼ਿਵਨਾਭ ਦੀ (ਹਕੀਕਤ ਰਾਹ ਮੁਕਾਮ ਰਾਜਾ ਸ਼ਿਵ ਨਾਭ ਕੀ)

(ਸਿਆਹੀ ਦੀ) ਬਿਧੀ

ਇਹ ਚਾਰ ਚੀਜ਼ਾਂ ਲਿਖੀਆਂ ਸਨ। ਪਿਛਲੀ ਤਿਨ ਬਾਣੀਆਂ ਵਾਲੇ ਪਤ੍ਰੇ ਕਢਕੇ ਉਨ੍ਹਾਂ ਦੀ ਥਾਂ ਓਪਰੇ ਵਰਕੇ ਬਾਹਰੋਂ ਪਾਕੇ, ਜਿਨ੍ਹਾਂ ਵਿਚ ਦੋ ਵਰਕੇ ਮਸ਼ੀਨ ਦੇ ਬਣੇ ਕਾਗਜ਼ ਦੇ ਹਨ, ਮਾਮੂਲੀ ਕਪੜੇ ਦੀ ਇਕ ਟਾਕੀ ਨਾਲ ਜਿਲਦ ਦੇ ਪਿਛਲੇ ਗੱਤੇ ਨਾਲ ਤਾਜ਼ਾ ਜੋੜੇ ਹੋਏ ਦਿਸ ਰਹੇ ਹਨ।

ਐਪਾਸੀ ਜਾਪੀਏ ਜਾਂਦੇ ਹੋਰ ਪੁਰਾਣੇ ਗ੍ਰੰਥ ਸਾਹਿਬਾਂ ਵਿਚ ਵੀ ਦੇਖੇ ਗਏ ਹਨ, ਜਿਵੇਂ ਪਾਕਪਟਨ ਵਿਚ ਮਿਲੀ ਇਕ ਪੁਰਾਣੀ ਬੀੜ ਅੰਦਰ। ਸਬੱਬ ਇਹ ਸੀ ਕਿ ਕਾਗਜ਼ ਪੁਰਾਣਾ ਹੋਕੇ ਕਿਨਾਰਿਆਂ ਤੋਂ ਭੁਰਦੇ ਸਨ ਅਤੇ ਪੁਸ਼ਤੇ ਵਲੋਂ ਸਿਊਣ ਵਿਚੋਂ ਨਿਕਲ ਆਉਂਦੇ ਸਨ। ਨਵੀਆਂ ਕਾਤਰਾਂ ਲਾਈਆਂ ਵਰਕਿਆਂ ਨੂੰ ਮਜ਼ਬੂਤ ਕਰਦੀਆਂ ਸਨ।

ਕਰਤਾਰਪੁਰ ਵਾਲੀ ਬੀੜ ਵਿਚ ਇਹ ਛੇਕੜਲੇ ਕਦ ਉਖੜੇ ਤੇ ਕਢੇ ਪਾਏ ਗਏ, ਉਸਦਾ ਅੰਦਾਜ਼ਾ ਇਉਂ ਹੋ ਸਕਦਾ ਹੈ ਕਿ, ਇਹ ਉਸ ਵੇਲੇ ਕੀਤਾ ਗਿਆ ਕਿ ਜਿਸ ਵੇਲੇ ਸੱਮਤ ਵਾਲਾ ੪੨ ਵਾਂ ਵਰਕਾ ਰਹਿਆ

ਗਿਆ, ਅਤੇ ਰਾਗਮਾਲਾ ਨੂੰ ੬੭੪ opening ਦੇ ਅਖ਼ੀਰ ਲਿਖਣ ਲਈ ੬੭੫ ਦੇ ਤਿੰਨ ਅੰਗ ਦੇ ਪਤਰੇ ਨੂੰ ਉਤਾਰਿਆ ਗਿਆ। ਗੁਰਦਵਾਰੇ ਵੱਲੋਂ ਜੋ ਮੁਕਦਮਾ ਅਦਾਲਤਾਂ ਪਰ ਹੋਇਆ ਸੀ, ਉਸਦੀ ਪੈਰਵੀ ਵਾਸਤੇ ਜੋ ਨੋਟ ਇਸ ਬੀੜ ਵਿਚੋਂ ਵਕੀਲ ਸਾਹਿਬ ਨੇ ਲਏ ਸਨ, ਉਨ੍ਹਾਂ ਵਿਚ ਇਸ ਅੰਤ ਵਾਲੇ ਪਤਰੇ ੪੨ ਦੇਣ ਦਾ ਜ਼ਿਕਰ ਨਹੀਂ॥

ਸਰਦਾਰ ਕਾਹਨ ਸਿੰਘ ਜੀ ਨੇ ਜੋ ਇਹ ਲਿਖਿਆ ਸੀ ਕਿ:- "ਆਦਿ ਅੰਤ ਦੇ ਵਾਧੂ ਪਤ੍ਰਿਆਂ ਪੁਰ ਕਰਤਾਰਪੁਰ ਵਾਲੇ ਗ੍ਰੰਥ ਸਾਹਿਬ ਵਿਚ ਕੇਵਲ 'ਰਾਗਮਾਲਾ' ਹੀ ਨਹੀਂ, ਕਿੰਤੂ 'ਰਤਨਮਾਲਾ' ਹੈ, ਰਾਹਮੁਕਾਮ ਦੀ ਸਾਖੀ ਹੈ, ਅਤੇ ਐਸੇ ਲੇਖ ਭੀ ਹਨ----" ਇਸਦੀ ਤਸਦੀਕ ਉਪਰ ਤਤਕਰੇ ਵਿਚ ਦਿੱਤੀ ਪ੍ਰਤੀਕ ਤੋਂ ਸਾਫ਼ ਸਾਫ਼ ਹੋ ਜਾਂਦੀ ਹੈ, ਅਰਥਾਤ ਇਸ ਪ੍ਰਤੀਕ ਤੋਂ:-

"੬੭੪- ਰਾਗਮਾਲਾ, ਤਥਾ ਸਿਆਹੀ ਦੀਪ ਕੀ, ਤਥਾ ਸਿਹਨਾਕ ਕੀ, ਬਿਧੀ"

ਜਿਸ ਵਿਚ ਥੋੜੀ ਥਾਂ ਵਿਚ ਪ੍ਰਯੋਗਨ ਕਰਕੇ ਨਾਵਾਂ ਨੂੰ ਸੰਕੇਤ ਕਰਕੇ ਦਿੱਤਾ ਹੈ। ਜੇਕਰ 'ਰਾਗਮਾਲਾ' ਨੂੰ ਛੱਡ ਭੀ ਦੇਈਏ ਤਦ ਵੀ 'ਰਤਨਮਾਲਾ' ਅਤੇ 'ਸਿਆਹੀ ਦੀ ਬਿਧੀ' ਨੂੰ ਕੋਰੇ ਵਰਕਿਆਂ ਪੁਰ ਲਿਖ ਛੱਡਣ ਦਾ ਰਵਾਜ ਲਿਖਾਰੀਆਂ ਨੇ ਗੁਰੂ ਅਰਜਨ ਦੇਵ ਤੋਂ ਚਿਰ ਪਿਛੋਂ ਚਲਾਇਆ ਸੀ, ਅਤੇ 'ਰਾਹ ਮੁਕਾਮ ਦੀ ਸਾਖੀ' ਤਾਂ ਸਨ ੧੬੭੨ ਈਸਵੀ ਅਤੇ ਸਨ ੧੬੭੫ ਦੇ ਵਿਚਾਲੇ ਲਿਖੀ ਗਈ, ਗ੍ਰੰਥ ਸਾਹਿਬ ਦੀ ਆਦਿ ਬੀੜ ਤਿਆਰ ਹੋਣ ਤੋਂ ਕੋਈ ੬੮ ਜਾਂ ੭੧ ਵਰ੍ਹੇ ਪਿਛੋਂ (ਮੈਂ ਗ੍ਰੰਥ ਸਾਹਿਬ ਦੀ ਬੀੜ ਸੰਮਤ ੧੬੬੧ ਵਿਚ ਜਾਂ ਸਨ ੧੬੦੪ ਵਿਚ ਮੰਨ ਲਿਆ ਹਾਂ)॥

ਪਰ ਜਿਨ੍ਹਾਂ ਪਰ ਇਹ ਚੀਜ਼ਾਂ ਲਿਖੀਆਂ ਸਨ, ਉਹ ਮੌਜੂਦ ਨਹੀਂ; ਜਿਸ ਤੇ ਅਸੀ ਲਿਖਤ ਦਾ ਟਾਕਰਾ ਕਰਤਾਰਪੁਰ ਵਾਲੀ ਬੀੜ ਦੇ ਅੰਦਰ ਦੀ ਲਿਖਾਈ ਨਾਲ ਕਰ ਸਕੀਏ। ਪਰ ਜਿਵੇਂ ਕਿ 'ਗੁਰਪ੍ਰਕਾਸ਼ ਦੀਪਾਵਲੀ' ਹੈ, ਇਹ ਉਸੇ ਸ਼ਖ਼ਸ ਨੇ ਲਿਖੇ ਹੋਣਗੇ ਜਿਸ ਨੇ ਰਾਗਮਾਲਾ। ਮਤਲਬ ਸਾਡੇ ਕਹਿਣ ਦਾ ਇਹ ਹੈ ਕਿ ਕਰਤਾਰਪੁਰ ਵਾਲੀ ਬੀੜ ਵਿਚ 'ਰਾਗਮਾਲਾ' ਤੇ 'ਰਤਨਮਾਲਾ' ਇੱਕੋ ਹੱਥ ਦੇ ਲਿਖੇ ਸਨ। ਅਤੇ 'ਰਤਨਮਾਲਾ' ਦੇ ਪਿੱਛੇ ਸਾਫ਼ ਟਿੱਪਣੀ ਦਿੱਤੀ ਹੋਈ ਹੈ ਕਿ ਤੋਗਰੀ ਅੱਖਰਾਂ ਵਿਚੋਂ ਗੁਰਮੁਖੀ ਅੱਖਰਾਂ ਵਿਚ ਲਿਖੀ, ਅਰਥਾਤ ਗੁਰੂ ਅਰਜਨ ਦੇਵ ਤੋਂ ਬੜੇ ਚਿਰ ਪਿੱਛੋਂ।

ਅਕਸਰ ਇਹ ਦਾਅਵਾ ਕੀਤਾ ਗਿਆ ਹੈ ਕਿ 'ਰਾਗਮਾਲਾ' ਉਸੇ ਹੱਥ ਦੀ ਲਿਖੀ ਹੈ ਕਿ ਜਿਸ ਹੱਥ ਦਾ ਲਿਖਿਆ ਜਪੁਜੀ (ਸਮੇਤ ਮੂਲਮੰਤ੍ਰ ਦੇ) ਜਾਂ ਕਰਤਾਰਪੁਰ ਵਾਲੀ ਬੀੜ ਦਾ ਵੱਡਾ ਹਿੱਸਾ ਹੈ (ਸਾਰੀ ਬੀੜ ਇਕ ਹੱਥ ਦੀ ਲਿਖੀ ਨਹੀਂ)। ਡਾਕਟਰ ਬਲਬੀਰ ਸਿੰਘ ਜੀ ਨੇ ਸਾਹਮਣੇ ਦੇ ਸਫ਼ੇ ਤੇ 'ਮੂਲ ਮੰਤ੍ਰ' ਅਤੇ 'ਰਾਗਮਾਲਾ' ਦੀਆਂ ਕੁਝ ਪੰਕਤੀਆਂ ਸਤਰਾਂ ਦਾ ਟ੍ਰੇਸਿੰਗ ਕਰਕੇ 'ਖ਼ਾਲਸਾ ਸਮਾਚਾਰ' ਅਖ਼ਬਾਰ ਵਿਚ ਛਪਵਾਇਆ ਹੈ, ਉਹ ਅਸੀਂ ਸਾਹਮਣੇ ਦੇਂਦੇ ਹਾਂ। ਪਾਠਕ ਆਪਣੇ ਆਪ ਹੀ ਤੁਲਨਾ ਕਰ ਲੈਣ ਅਤੇ ਜੇ ਵੇਖਣ ਦਾ ਸ਼ੌਂਕ ਰੱਖਦੇ ਹੋਣ ਨਿਆਂ ਦਾ ਫ਼ੈਸਲਾ ਕਰ ਲੈਣ। ਪਰ ਸਾਨੂੰ ਇਹ ਮੰਨਣ ਵਿਚ ਕੋਈ ਉਜ਼ਰ ਨਹੀਂ (ਅਤੇ ਅਸੀ ਪਹਿਲੇ ਤੋਂ ਹੀ ਇਸ ਗੱਲ ਨੂੰ ਮੰਨਦੇ ਆਏ ਹਾਂ) ਕਿ ਇਹ ਦੋਵੇਂ ਲਿਖਤਾਂ ਇੱਕੋ ਹੱਥ ਦੀਆਂ ਹਨ, ਜਿਸ ਤੋਂ ਅਸੀ ਇਹ ਨਤੀਜਾ (ਕਿਆਸ ਹੀ ਤੇ) ਕਰਾਂਗੇ ਕਿ ਇਹ ਬੀੜ ਉਸ

ਦੋਨੋ ਤਕਰਾਰ ਹੋਈ ਜਦਕਿ 'ਰਾਗਮਾਲਾ' (ਤੇ 'ਰਤਨਮਾਲਾ' ਤੇ ਸਿਆਹੀ ਕੀ ਬਿਧੀ) ਨੂੰ ਗ੍ਰੰਥ ਸਾਹਿਬ ਦੇ ਉਤਾਰਿਆਂ ਪਿਛੇ ਕੋਰੇ ਵਰਕਿਆਂ ਪਰ ਲਿਖ ਛੱਡਣ ਦਾ ਰਵਾਜ ਪੈ ਚੁਕਾ ਸੀ ਅਰਥਾਤ ਗੁਰੂ ਗੋਬਿੰਦ ਸਾਹਿਬ ਦੇ ਵੇਲੇ ਜਾਂ ਉਸ ਥੋਂ ਜ਼ਰਾ ਪਿਛੋਂ। ਇਹੋ ਵੇਲਾ ਸਮਾ ਸੀ ਜਦ ਕਰਤਾਰਪੁਰ ਵਾਲੀ ਗਦੀ ਕਾਇਮ ਹੋਈ ਅਤੇ ਕਰਤਾਰਪੁਰੀਆਂ ਨੂੰ ਗ੍ਰੰਥ ਸਾਹਿਬ ਦੀ ਲੋੜ ਬਣੀ। ਸਾਡਾ ਦਾਅਵਾ ਇਹ ਹੈ ਕਿ ਇਹ ਬੀੜ ਬਣੀ ਕਾਹਲੀ ਵਿਚ ਗਦੀ ਕਾਇਮ ਹੋਨ ਤੋਂ ਥੋੜਾ ਕੁ ਪਿਛੋਂ ਲਿਖੀ ਗਈ, ਅਤੇ ਗੱਦੀ ਸੰਮਤ ੧੬੬੯ ਵਿਚ ਕਾਇਮ ਹੋਗਈ ਸੀ।

ਆਪ ਇਹ ਸੁਣਕੇ ਹੈਰਾਨ ਹੋਵੋਗੇ ਕਿ ਜਪੁਜੀ ਵਾਲੇ ਸਫ਼ੇ ਉਤੇ ਲਿਖੇ 'ਮੂਲ ਮੰਤ੍ਰ' ਨੂੰ ਸਰਦਾਰ ਕਾਹਨ ਸਿੰਘ ਜੀ, ਸ੍ਰੀ ਗੁਰੂ ਅਰਜਨ ਦੇਵ ਦੇ ਹਥ ਦਾ ਲਿਖਿਆ ਦਸਦੇ ਹਨ, ਜੈਸਾ ਕਿ ਤਤਕਰੇ ਵਿਚ ਦਿਤੀ ਪ੍ਰਤੀਕ 'ਜਪੁ ਨੀਸਾਨੁ' ਮੁਜਬ ਹੋਣਾ ਚਾਹੀਦਾ ਸੀ; ਅਤੇ ਵਹ ਜੋ ਅਤ ਪੜ੍ਹੇ ਪਰ (ਉਹਨੀ ਪ੍ਰਤੀਕ ਨੂੰ ਨਾ ਸਮਝਕੇ) ਗੁਰੂ ਅਰਜਨ ਦੇਵ ਦੇ ਹਥ ਦਾ 'ਨੀਸਾਣੁ' ਹੋਣ ਦਾ ਦਾਅਵਾ ਕਰਤਾਰਪੁਰੀਏ ਕਰਦੇ ਹਨ, ਉਸਦਾ ਜ਼ਿਕਰ ਸਰਦਾਰ ਸਾਹਿਬ ਨੇ ਨਾ ਤਾਂ ਆਪਣੀ ਚਿਠੀ ਵਿਚ ਹੀ ਕੀਤਾ ਹੈ ਅਤੇ ਨਾ 'ਸ਼ਬਦ-ਰਤਨਾਕਰ' ਜਾਂ ਕਿਧਰੇ ਹੋਰ ਥਾਂ॥ ਗਲ ਠੀਕ ਇਹੋ ਹੈ ਕਿ ਓਸ ਬੀੜ ਜਿਸ ਵਿਚ ਗੁਰੂ ਅਰਜਨ ਦੇਵ ਨੇ ਪਹਿਲੇ ਪਤ੍ਰੇ ਪਰ 'ਜਪੁਜੀ' ਦੇ ਉਪਰ ਆਪਣੀ ਹਥੀਂ 'ਨੀਸਾਣ' ਵਜੋਂ ਮੂਲ ਮੰਤ੍ਰ ਲਿਖਿਆ ਸੀ, ਓਹ ਨਹੀਂ ਰਹੀ, ਅਤੇ ਕਰਤਾਰਪੁਰ ਵਾਲੀ ਬੀੜ ਬਾਬਤ ਇਹ ਦਾਅਵਾ ਕਿ ਇਹੋ ਅਸਲੀ ਬੀੜ ਹੈ, ਝੂਠਾ ਹੈ॥

ਇਕ ਸੱਜਨ ਨੇ ਸਾਨੂੰ ਇਹ ਸੁਝਾਇਆ ਹੈ ਕਿ ਤਤਕਰੇ ਅੰਦਰ ਜੋ ਪ੍ਰਤੀਕ ਸੰਮਤ ਬਾਬਤ ਹੈ, ਇਹ ਉਸ ਬੀੜ ਦੇ ਤਤਕਰੇ ਦੀ ਨਕਲ ਹੈ, ਜਿਸ ਤੋਂ ਕਰਤਾਰਪੁਰ ਵਾਲੀ ਬੀੜ ਨਕਲ ਕੀਤੀ ਗਈ, ਅਰਥਾਤ ਭਾਈ ਬੰਨੋ ਵਾਲੀ ਬੀੜ ਤੋਂ ਹੋਏ ਸੰਮਤ ੧੬੬੧ ਦੇ ਉਤਾਰੇ ਤੋਂ। ਜੇ ਇਸਨੂੰ ਸਚ ਮਨੀਏ ਤਦ ਸਾਡੇ ਇਸ ਸਵਾਲ ਦਾ ਜਵਾਬ ਮਿਲ ਜਾਂਦਾ ਹੈ ਕਿ ਇਹਨਾਂ ਫਾਲਤੂ ਬਾਣੀਆਂ ਦਾ, ਗ੍ਰੰਥ ਸਾਹਿਬਾਂ ਦੇ ਕੋਰੇ ਵਰਕਿਆਂ, ਪੁਰ ਲਿਖੇ ਜਾਣਾ ਕਦ ਸ਼ੁਰੂ ਹੋਇਆ, ਅਰਥਾਤ ਗੁਰੂ ਅਰਜਨ ਦੇਵ ਦੀ ਸ਼ਹਾਦਤ ਤੋਂ ਕੋਈ ਵੀਹ ਇੱਕੀ ਮਹੀਨੇ ਪਹਿਲੋਂ। ਉਸ ਹਾਲਤ ਵਿਚ ਏਸ ਸੰਮਤ ੧੬੬੧ ਦੇ ਉਤਾਰਾ ਕਰਨ ਵਾਲੇ ਨੇ ਜੋ ਗੁਰੂ ਅਰਜਨ ਦੇਵ ਦਾ ਸਾਰ ਕਾਗਜ਼ ਪੁਰ ਲੀਖਣ ਦੀ ਸੋਚਿਆ ਹੋਵੇ ਤਦ ਮੁਮਕਿਨ ਹੈ। ਅਗੇ ਚਲਕੇ ਅਸੀ ਦਸਾਂਗੇ ਕਿ ਕਰਤਾਰਪੁਰ ਵਾਲੀ ਬੀੜ ਦੇ ਪਤ੍ਰਿਆਂ ਦੇ ਅੰਕ ਜਿਵੇਂ ਕਿ ਤਤਕਰਿਆਂ ਵਿਚ ਦਿੱਤੇ ਹਨ ਅੰਦਰ ਬੀੜ ਨਾਲ ਮੇਲ ਨ ਨਹੀਂ ਖਾਂਦੇ, ਅਤੇ ਏਸੇ ਮੇਲ ਦੀ ਖਾਤਰ ਕੋਈ ੧੩੩ ਕੋਰੇ ਵਰਕੇ ਗ੍ਰੰਥ ਸਾਹਿਬ ਵਿੱਚ ਪਾਏ ਗਏ ਸਨ।

---

## ਜੋਤੀਜੋਤ ਸਮਾਵਣ ਦਾ ਚਲਿਤ੍ਰ।

ਤਤਕਰੇ ਤੋਂ ਇਹ ਭੀ ਸਪਸ਼ਟ ਹੈ ਕਿ ਪਤ੍ਰੇ ੪੧ ਦੇ ਉਪਰ ਜੋਤੀਜੋਤ ਸਮਾਵਣ ਦਾ ਚਲਿਤ੍ਰ ਸ਼ੁਰੂ ਤੋਂ ਹੀ ਇਸ ਬੀੜ ਵਿਚ ਹੈ। ਇਹ [illegible] ਪਿਛੋਂ ਕਿਸੇ ਨੇ ਨਹੀਂ ਲਿਖੀ। ਇਸ ਵਿਚ ਦਿਤੀਆਂ ਵਸਾਹੇ ਦੀਆਂ ਤਿਥਾਂ ਦੇ ਭਾਗਾਂ ਵਿਚ ਵੰਡੀਆਂ ਜਾਣਕਾਰੀਆਂ ਹਨ। ਪਹਿਲੀਆਂ ਪੰਜ

ਇਕ ਹਥ ਦੀਆਂ ਅਤੇ ਉਸੇ ਹਥ ਦੀਆਂ ਲਿਖੀਆਂ ਹਨ ਜਿਸ ਹਥ ਦੀ ਬੀੜ ਲਿਖੀ ਹੈ। ਇਸ ਵਿਚ ਪੰਜਵੀਂ ਪਾਤਸ਼ਾਹੀ ਦੇ ਚਲਾਣੇ ਦੀ ਇਉਂ ਦਿੱਤੀ ਹੈ:– "ਸੰਮਤ ੧੬੬੩ ਜੇਠ ਸੁਦੀ ੪ ਸ਼ੁਕ੍ਰਵਾਰ

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਸਮਾਣੇ।"

ਇਹ ਤਾਰੀਖ ਠੀਕ ਹੈ। ਤਾਂ ਤੇ ਬੀੜ ਆਪ ਤੋਂ ਆਪ ਸੰਮਤ ੧੬੬੩ ਜੇਠ ਸੁਦੀ ੪ ਤੋਂ ਪਿਛੋਂ ਦੀ ਹੋਈ, ਅਤੇ ਗੁਰੂ ਅਰਜਨ ਦੇਵ ਦੇ ਸਮਾਣੇ ਤੋਂ ਪਿਛੋਂ ਬਣੀ। ਇਸ ਵਾਸਤੇ ਸੰਮਤ ੧੬੬੧ ਏਸ ਦੇ ਲਿਖੇ ਜਾਣ ਦਾ ਆਪ ਤੋਂ ਆਪ ਗ਼ਲਤ ਹੋ ਗਿਆ।

ਪੁਰਾਣੀ ਲਿਖਤ ਵਿਚ ਨੌਂ ਅਤੇ ਛੇ, ਅਤੇ ਏਸੇ ਤਰ੍ਹਾਂ ਇਕ ਅਤੇ ਸਤ ਦੇ ਹਿੰਦਸੇ ਤਕਰੀਬਨ ਮਿਲਦੇ ਜੁਲਦੇ ਹੁੰਦੇ ਸਨ, ਅਤੇ ਨੌਂ ਨੂੰ ਛੇ ਅਤੇ ਛੇ ਨੂੰ ਨੌਂ, ਅਤੇ ਏਸੇ ਤਰ੍ਹਾਂ ਇਕ ਨੂੰ ਸਤ ਅਤੇ ਸੱਤ ਨੂੰ ਇਕ ਪੜ੍ਹਿਆ ਜਾ ਸਕਦਾ ਸੀ, ਜੇ ਕਰ ਬੜੀ ਇਹਤਿਆਤ ਨਾਲ ਇਹ ਹਿੰਦਸੇ ਨਾ ਲਿਖੇ ਗਏ ਹੋਣ। ਫੇਰ ਬੜੀ ਆਸਾਨੀ ਨਾਲ ਉਪਰ ਕਲਮ ਫੇਰਿਆਂ ਨੌਂ ਦਾ ਛੇ ਅਤੇ ਸਤ ਦਾ ਇਕ ਬਣ ਸਕਦੇ ਹਨ। ਪਤ੍ਰੇ ੪੨ ਉਤੇ ਸੰਮਤ ੧੬੬੧ ਨੂੰ ਸੁਧ ੧੬੯੧ ਬਣਾਇਆ ਜਾ ਸਕਦਾ ਸੀ। ਅਸੀ ਕਹਾਂਗੇ ਕਿ ਜਿਸ ਵੇਲੇ 'ਕਰਤਾਰਪੁਰ ਵਾਲੀ ਬੀੜ' ਨੂੰ 'ਆਦਿ-ਬੀੜ' ਮਸ਼ਹੂਰ ਕੀਤਾ ਗਿਆ, ਉਸ ਵੇਲੇ ਹੀ ਪਤ੍ਰੇ ੪੨ ਪਰ ਦਿਤੇ ਸੰਮਤ ਨੂੰ ਗੁਰੂ ਅਰਜਨ ਦੇਵ ਦੇ ਚਲਾਣੇ ਦੇ ਸੰਮਤ ਤੋਂ ਅੰਦਰ ਲਿਆਉਣ ਲਈ ਬਦਲ ਦਿੱਤਾ ਗਿਆ, ਸਿਵਾਏ ਉਸ ਹਾਲਤ ਦੇ ਕਿ ਇਹ ਸੰਮਤ ੧੬੬੧ ਕਿਸੇ ਪੁਰਾਣੀ ਬੀੜ ਦਾ ਹੀ, ਜਿਸ ਤੋਂ ਕਰਤਾਰਪੁਰ ਵਾਲੀ ਬੀੜ ਵਿਚ ਓਹ ਸੰਮਤ ਨਕਲ ਕਰ

ਕ੍ਰਿਪਾ ਕਿਰਨ।

ਦੂਜੇ ਭਾਗ ਵਿਚ ਬਾਬਾ ਗੁਰਦਿੱਤਾ ਅਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਜਵਾਬਾਂ ਦੀਆਂ ਖ਼ਤਾਂ ਕਿਸੇ ਹੋਰ ਕਲਮ ਦੀਆਂ ਲਿਖੀਆਂ ਹਨ। ਇਹ ਦੋ ਖ਼ਤਾਂ ਪਹਿਲੀ ਵਾਰ ਸੰਮਤ ੧੭੧੮ ਵਿਚ ਸ੍ਰੀ ਹਰਿ ਕ੍ਰਿਸ਼ਨ ਜੀ ਨੇ ਆਪਣੇ ਪਿਤਾ ਗੁਰੂ ਦੀ ਮੌਜੂਦਗੀ ਵਿਚ 'ਆਦਿ ਬੀੜ' ਵਿਚ ਲਿਖੀਆਂ, ਅਤੇ ਪਹਿਲੀ ਨਕਲ ਇਹਨਾਂ ਦੇ ਖ਼ਤਾਂ ਦੀ, ਜੋ ਇਹਨਾਂ ਤੋਂ ਪਿਛੋਂ ਹੋਈ, ਸੰਮਤ ੧੭੧੮-੧੯ ਵਿਚ, ਓਹ ਬੀੜ ਕਾਨਗੜ੍ਹ ਰਿਆਸਤ ਪਟਿਆਲਾ ਵਿਚ ਮੌਜੂਦ ਹੈ। ਇਹ ਨਕਲ ~~ਕਰ~~ ਕੀਰਤਪੁਰ ਹੋਈ ਸੀ, ਜਿਥੇ ਕਿ ਆਦਿ-ਬੀੜ ਉਸ ਵੇਲੇ ਗੁਰੂ ਹਰਿਰਾਇ ਸਾਹਿਬ ਪਾਸ ਮੌਜੂਦ ਸੀ। ਨਕਲ ਕਰਨ ਵਾਲੇ ਨੇ ਆਪਣੀ ਜ਼ਾਤੀ ਵਾਕਫ਼ੀ ਤੋਂ ਇਹਨਾਂ ਦੇ ਖ਼ਤਾਂ ਦੇ ਨਕਲ ਕਰਨ ਤੋਂ ਪਹਿਲੇ ਇਹ ਇੰਨ੍ਹੀ ਓਹਨਾਂ ਦੇ ਉਪਰ ਦਰਜ ਕੀਤੀ:—

"ਮਹਲੇ ੮ ਜਨਮੇਂ ਜੀ ਦਾ ਨਕਲ ਹੈ"

ਖ਼ਾਸ ਕਲਮ ਆਪਣੀ ਹਥੀਂ ਲਿਖਿਆ ਕਰਤੇ ਪੁਰਖ।

ਇਹੋ ਦੋ ਖ਼ਤਾਂ ਕਰਤਾਰਪੁਰ ਵਾਲੀ ਬੀੜ ਵਿਚ ਕਿਸੇ ਨੇ ਸੰਮਤ ੧੭੧੮ ਪਿਛੋਂ ਹੀ ਲਿਖੀਆਂ ਹੋਣਗੀਆਂ॥

ਤਾਂ ਤੇ ਏਸ ਸੰਮਤ ਦੀ ਦਲੀਲ ਨਾਲ ਹੀ ਅਸੀਂ ਉਸੇ ਨਤੀਜੇ ਪਰ ਅਪੜਦੇ ਹਾਂ ਜੋ ਉਪਰ ਦਿੱਤਾ ਹੈ, ਅਰਥਾਤ ਕਰਤਾਰਪੁਰ ਵਾਲੀ ਬੀੜ ਸੰਮਤ ੧੬੬੧ ਵਿਚ ਲਿਖੀ ਗਈ ਅਰ ਇਹ 'ਆਦਿ-ਬੀੜ' ਨਹੀਂ।

---

## ਕੋਰੇ ਪਤ੍ਰਿਆਂ ਪੁਰ ਹੋਰ ਯਾਦਦਾਸ਼ਤਾਂ।

ਸਰਦਾਰ ਕਾਹਨ ਸਿੰਘ ਜੀ ਨੇ, ਜੋ ਹੋਰ ਯਾਦਦਾਸ਼ਤਾਂ ਕਰਤਾਰਪੁਰ ਵਾਲੀ ਬੀੜ ਵਿਚੋਂ ਨਕਲ ਕੀਤੀਆਂ ਹਨ, ਉਹਨਾਂ ਦਾ ਕੋਈ ਅਸਰ ਸਾਡੀ ਅੰਦਰਲੀ ਬੀੜ ਪਰ ਨਹੀਂ ਪੈਂਦਾ, ਕਿਉਂਕਿ ਉਹ ਕਦੇ ਭੀ ਪਿਛੋਂ ਲਿਖੀਆਂ ਜਾਪਦੀਆਂ ਸਨ। ਇਹਨਾਂ ਵਿਚ ਸਭ ਤੋਂ ਪੁਰਾਣੀ ਉਹ ਹੈ ਜਿਸ ਵਿਚ ਨਰਿੰਜਨ ਰਾਇ ਦੇ ਹੱਕ ਵਿਚ ਉਸਦੇ ਪਿਤਾ ਗੁਰੂ ਨੇ ਵਸੀਅਤ ਕੀਤੀ ਹੈ। ਇਹ ਵਸੀਅਤ ਦਸਦੀ ਹੈ, ਕਿ ਗੁਰਦੁਆਰੇ ਕਰਤਾਰਪੁਰ ਵਿਚ ਮੁਖ ਬੀੜ ਗਦੀ ਦੇ ਨਾਲ ਹੀ ਇਹੋ ਸੀ। ਵਸੀਅਤ ਇਹ ਹੈ:—

"ਕਰਤਾਰਪੁਰ, ਹਰਗੋਬਿੰਦਪੁਰ, ਸੰਗਤਸਾਹਿਬ ਨਰਿੰਜਨ ਰਾਇ ਨੂੰ ਸਭ ਕੁਝ ਦਿਤਾ। ਇਸਦਾ ਸ਼ਰੀਕ ਕੋਈ ਨਾਹੀ। ਮੇਰਾ ਦਾਸ।"

'ਸੰਗਤ ਸਾਹਿਬ' ਤੋਂ ਮਤਲਬ ਕਰਤਾਰਪੁਰ ਦੀ ਪੁਰਾਣੀ ਧਰਮਸਾਲਾ ਸੀ ਜੋ ਗੁਰੂ ਅਰਜਨ ਦੇਵ ਨੇ ਪਹਿਲੇ ਪਹਿਲ ਕਰਤਾਰਪੁਰ ਬਣਾਈ ਸੀ ਅਤੇ ਨਾਲ ਇਕ ਬਾਉਲੀ ਲਗਵਾਈ ਸੀ, ਅਤੇ ਜਿਥੇ ਬੀਬੀ ਕੌਲਾਂ ਪਿਛੋਂ ਆਕੇ ਰਹੀ ਤੇ ਮੋਈ ਸੀ। ਇਸ ਵਸੀਅਤ ਕਰਨਵਾਲੇ ਦਾ ਨਾਮ ਸੋਢੀ ਮਨਸੁਖ ਰਾਇ ਜਾਂ ਭਾਗ ਸਿੰਘ ਸੀ। ਕਰਤਾਰਪੁਰ ਦੀ ਧਰਮਸਾਲਾ ਨੂੰ ਅਕਬਰ ਨੇ ਸੰਮਤ ੧੬੫੫ (ਸਨ ੧੫੯੮ ਈ.) ਵਿਚ ਕੁਝ ਜ਼ਮੀਨ ਕਰਤਾਰਪੁਰ ਵਿਚ ਮੁਆਫ਼ੀ ਜਾਂ ਇਨਾਮ ਦੇਕੇ ਦਿੱਤੀ ਸੀ, ਜਿਸ ਦੇ ਨਾਲ ਸਾਹਿਬ ਕੁਝ ਹੋਰ ਬਾਹਰ ਜ਼ਮੀਨ ਵਡੀ ਗਲ੍ਹੀ ਦੇ ਖੇਤ ਸਮੇਤ, ਹਰਗੋਬਿੰਦਪੁਰ ਵਾਲੀ ਭੀ ਸ਼ਾਮਲ ਸੀ। ਜਦ ਗੁਰੂ ਹਰਗੋਬਿੰਦ ਸਾਹਿਬ ਨੇ ਲੜਾਈਆਂ ਦੇ

ਚੌਗਨ ਵਿਚ ਉਥੇ ਜਾਕੇ ਮੋਰਚਾਬੰਦੀ ਕੀਤੀ, ਤਦ ਜੋ ਜਾਇਦਾਦ ਜਾਂ
ਪਿੰਡ ਓਥੇ ਦੱਸ ਪਈ, ਉਸਦਾ ਨਾਮ ਹਰਗੋਬਿੰਦਪੁਰਾ ਸੀ। ਇਹ
ਮੁਆਫ਼ੀ ਜਹਾਂਗੀਰ ਨੇ ਸਨ ੧੬੦੭ (ਸੰਮਤ ੧੬੬੪) ਵਿਚ ਜ਼ਬਤ
ਕਰ ਲਈ ਸੀ। ਪਰ ਜਦ ਹਾਕਿਮਾਂ ਨੇ ਮਦਦ ਦੇ ਵਾਅਦੇ ਕਰਕੇ
ਧੀਰਮਲ ਦੇ ਨਾਮ ਪਰ ਕਰਤਾਰਪੁਰ ਵਾਲੀ ਗੁਰੂ-ਗੱਦੀ, ਗੁਰੂ
ਹਰਗੋਬਿੰਦ ਸਾਹਿਬ ਨੂੰ ਪੰਜਾਬੋਂ ਕਢਕੇ, ਕਾਇਮ ਕਰਾ ਦਿਤੀ, ਤਦ
ਪੁਰਾਣੀ ਮੁਆਫ਼ੀ ਬਹੁਤ ਕਰਕੇ ਬਹਾਲ ਕਰ ਦਿੱਤੀ, ਭਾਵੇਂ ਉਸ
ਸਨਦ ਵਿਚ ਜੋ ਕਰਤਾਰਪੁਰੀਏ ਹੁਣ ਪੇਸ਼ ਕਰਦੇ ਹਨ, ਇਸਦਾ
ਕੋਈ ਜ਼ਿਕਰ ਨਹੀਂ। ਇਹ ਜ਼ਮਾਨਾ ਸ਼ਾਹਜਹਾਨ ਦਾ ਸੀ, ਅਤੇ
ਪੇਸ਼ ਕੀਤੀ ਜਾਂਦੀ ਸਨਦ ਦੀ ਤਾਰੀਖ ਸ਼ਾਹਜਹਾਨ ਦੇ ਜਲੂਸੇ
ਸਾਹਿਦ ਦਾ ਸਤਾਰਵਾਂ ਵਰ੍ਹਾ ਹੈ॥

ਸੋਢੀ ਧੀਰਮਲ ਜੀ ਨੇ ਸੰਮਤ ੧੭੩੪ (ਸਨ ੧੬੭੭ ਈ.)
ਵਿਚ ਚਲਾਣਾ ਕੀਤਾ ਸੀ, ਸ੍ਰੀ ਗੁਰੂ ਤੇਗਬਹਾਦਰ ਤੋਂ ਦੋ ਵਰ੍ਹੇ ਪਿਛੋਂ।
ਦੂਜੇ ਗਦੀ ਦਾਰ ਸੰਮਤ ੧੭੩੫ ਵਿਚ ਹੀ ਚਲਾਣਾ ਕਰ ਗਏ ਅਤੇ ਤੀਜੇ
ਸੰਮਤ ੧੭੩੫ ਤੋਂ ਸੰਮਤ ੧੭੪੮ ਤਕ ਗੁਰੂ ਰਹੇ। ਤੀਜੇ ਗੱਦੀ ਦਾਰ ਨੇ
ਇਹ ਵਸੀਅਤ ਜੋ ਉਪਰ ਦਿੱਤੀ ਹੈ ਮਰਨ ਵੇਲੇ ਸੰਮਤ ੧੭੪੮ ਵਿਚ
ਆਪਣੇ ਪੁਤ੍ਰ ਨਿਰੰਜਨਰਾਇ ਦੇ ਹੱਕ ਵਿਚ ਕੀਤੀ। ਨਿਰੰਜਨ ਰਾਇ
ਸੋਢੀ ਧੀਰਮਲ ਦਾ ਪੋਤ੍ਰਾ ਸੀ, ਜੋ ਔਰੰਗਜ਼ੇਬ ਦੇ ਸਾਹਿਦ ਦਾ ਹੋਕਨਾਲ
ਪੁਰਿਹ ਸੀ, ਅਤੇ ਆਪਣੀ ਪੁਰਾਣੀ ਗੁਰ-ਗਦੀ ਪੁਰ, ਸ੍ਰੀ ਗੁਰੂ
ਗੋਬਿੰਦ ਸਿੰਘ ਜੀ ਸਨ। ਨਿਰੰਜਨ ਰਾਇ ਕੋਈ ਸਾਲਾਂ ਵਕੇ ਗੁਰੂ-
ਗਦੀ ਪੁਰ ਰਹੇ ਅਤੇ ਗਦੀ ਨੂੰ ਖ਼ੂਬ ਰੌਣਕ ਦਿੱਤੀ॥

(ਕਰਤਾਪੁਰ ਵਿਚ ਇਕ ਕਲਮੀ ਬੀੜ ਹੋਰ ਹੈ, ਜਿਸ ਵਿਚ ਇਸ ਗੱਦੀ ਦੇ ਗਦੀਦਾਰਾਂ ਦੇ ਚਲਾਣੇ ਦੇ ਸੰਮਤ, ਸੋਢੀ ਦੇਰਭਾਗ ਸਿੰਘ ਜੀ ਤਕ, ਏਸ ਤਰ੍ਹਾਂ ਦਿੱਤੇ ਹਨ, ਅਤੇ ਹੋ ਸਕਦਾ ਹੈ ਕਿ ਸੋਢੀ ਗੁਲਾਬ ਸਿੰਘ ਨੇ ਲਿਖੇ ਜਾਂ ਲਿਖਾਏ ਹੋਣ :-

ਸੰਮਤ ੧੭੩੪ ਮੱਘਰ ਸੁਦੀ ੨ ਸ੍ਰੀ ਗੁਰੂ ਧੀਰਮਲ ਜੀ ਸਮਾਏ। (ਸਨ ੧੬੭੭)
" ੧੭੩੫ ਭਾਦਰੋਂ ਵਦੀ ੧ ਸ੍ਰੀ ਗੁਰੂ ਬਹਾਰ ਚੰਦ ਜੀ ਸਮਾਏ। (ਸਨ ੧੬੭੮)
" ੧੭੪੮ ਚੇਤ ਸੁਦੀ ੧੧ " ਕ੍ਰਾਮ ਸਿੰਘ " (ਸਨ ੧੬੯੧)
" ੧੭੫੯ ਮੱਘਰ ਵਦੀ ੩ " ਗੁਰੂ ਨਿਰੰਜਨਰਾਇ " (ਸਨ ੧੭੦੨)
" ੧੭੮੯ ਫਗਣ ਵਦੀ ੩ " ਬਿਕ੍ਰਮ ਸਿੰਘ " (ਸਨ ੧੭੩੨)
" ੧੭੯੪ ਮਿਤੀ ਜੇਠ ਸੁਦੀ ੧੦ " ਰਾਮ ਸਿੰਘ " (ਸਨ ੧੭੩੭)
" ੧੮੧੮ ਮਿਤੀ ਪੋਹ ਸੁਦੀ ੫ " ਵਡਭਾਗ ਸਿੰਘ " (ਸਨ ੧੭੬੧))

---

ਮੁਆਫ਼ੀ ਜਾਂ ਇਨਾਮ, ਜੋ ਸੰਮਤ ੧੬੫੫ ਵਿਚ ਜਹਾਂਗੀਰ ਨੇ ਦਿੱਤਾ ਲਿਖਿਆ ਹੈ, ਉਹ ਜਹਾਂਗੀਰ ਦਾ ਦਿੱਤਾ ਨਹੀਂ ਹੋ ਸਕਦਾ। ਜਹਾਂਗੀਰ ਸੱਤ ਵਰ੍ਹੇ ਪਿੱਛੋਂ ਸੰਮਤ ੧੬੬੨ ਵਿਚ ਬਾਦਸ਼ਾਹ ਬਣਿਆ ਹੈ, ਅਤੇ ਸ਼ਾਹਜ਼ਾਦਗੀ ਵੇਲੇ ਉਹ ਕੋਈ ਮੁਆਫ਼ੀ ਜਾਂ ਇਨਾਮ ਰਕਬਾ ਖਾਲਸਾ ਜਾਂ ਨਜ਼ੂਲ ਦੀਆਂ ਜ਼ਮੀਨਾਂ ਵਿਚੋਂ ਨਹੀਂ ਸੀ ਦੇ ਸਕਦਾ। ਇਸ ਤੋਂ ਇਲਾਵਾ ਬਾਦਸ਼ਾਹ ਅਕਬਰ ਉਸ ਨਾਲ ਸਖਤ ਨਾਰਾਜ਼ ਸੀ। ਅਤੇ ਜਹਾਂਗੀਰ ਨੇ ਬਾਦਸ਼ਾਹ ਬਣਨ ਤੋਂ ਪਿੱਛੋਂ ਪਹਿਲੇ ਦੌਰੇ ਵਿਚ ਸਾਰੀਆਂ ਮੁਆਫ਼ੀਆਂ ਜਾਂ ਇਨਾਮ ਗੁਰੂ ਘਰ ਨੂੰ ਮਿਲੇ ਹੋਏ ਸਨ ਜ਼ਬਤ ਕਰ ਲਏ ਸਨ ਘਰਾਣੇ ਜੱਦੀ ਮਕਾਨ ਤਕ ਖੋਹ ਲਏ ਸਨ, ਅਤੇ ਇਤਿਹਾਸਾਂ ਤੇ

ਤਾਰੀਖ ਦੀਆਂ ਕਿਤਾਬਾਂ ਮੁਤਾਬਕ ਸ੍ਰੀ ਗੁਰੂ ਅਰਜਨ ਦੇਵ ਉਪਰ ਦੋ ਲਖ
ਰੁਪਏ ਜੁਰਮਾਨਾ ਕੀਤਾ ਸੀ, ਅਤੇ ਗੁਰੂ ਹਰਗੋਬਿੰਦ ਸਾਹਿਬ ਨੂੰ
ਗ੍ਰਿਫਤਾਰ ਕਰਕੇ ਗਵਾਲੀਆਰ ਦੇ ਕਿਲੇ ਵਿਚ ਇਕ ਲੰਮੀ ਮੁਦਤ
ਲਈ ਕੈਦ ਕਰ ਦਿੱਤਾ ਸੀ। ਉਹਨੇ ਜਾਗੀਰਾਂ ਕੀਹ ਦੇਣੀਆਂ ਸਨ॥

ਇਸ ਫਰਦਾਸਤ ਵਿਚ ਕਿਸੇ ਬਾਦਸ਼ਾਹ ਦੇ ਨਾਮ ਦੀ ਗਵਾਹੀ
ਨਹੀਂ ਸੀ, ਜ਼ਮੀਨ ਦਾ ਰਕਬਾ ਜੋ ਦਿੱਤਾ ਲਿਖਿਆ ਹੈ, ਉਸਦੇ ਦਿੱਤੇ ਜਾਣ
ਦਾ ਯਕੀਨ ਨਹੀਂ ਆ ਸਕਦਾ॥ '੮੬੬੪ ਘੁਮਾਂ, ਕਨਾਲਾਂ ੭ ਮਰਲੇ
੧੫' ਦਾ ਰਕਬਾ ਅਕਬਰ ਦੀ ਦਰਯਾਦਿਲੀ ਲਈ ਵੀ ਬਹੁਤ ਸੀ।
'ਧਰਮ ਖਾਤਾ' ਲਈ ਰਕਬਾ ਖਾਲਸਾ ਵਿਚੋਂ ਜ਼ਮੀਨਾਂ ਵੱਖ ਕੀਤੀਆਂ
ਹੁੰਦੀਆਂ ਸਨ, ਅਤੇ ਇਹਨਾਂ ਵਿਚ ਬਹੁਤਾ ਰਕਬਾ ਗੈਰ ਆਬਾਦ
ਤੇ ਬੰਜਰ ਜ਼ਮੀਨਾਂ ਦਾ ਹੁੰਦਾ ਸੀ, ਜਿਸਨੂੰ ਆਬਾਦ ਕਰਨਾ ਮਨਜ਼ੂਰ
ਹੁੰਦਾ ਸੀ। ਇਹ ਮਹਕਮਾ ਸ਼ੈਖ਼-ਉਲ-ਇਸਲਾਮ ਦੇ ਮਾਤਹਤ
ਹੁੰਦਾ ਸੀ, ਬਾਦਸ਼ਾਹ ਬਗੈਰ ਉਸਨਾਲ ਸਲਾਹ, ਮੌਕੇ ਦੇ ਬਖਸ਼ਿਸ਼ਾਂ
ਨਹੀਂ ਸੀ ਕਰਦੇਂਦਾ। ਇਹ ਕੋਈ 'ਹਨੇਰ ਖਾਤਾ' ਨਹੀਂ ਸੀ। ਬਾਦਸ਼ਾਹ
ਦੀ ਮਨਜ਼ੂਰੀ ਹੋਣ ਦੇ ਬਾਅਦ ਭੀ ਲੰਮੀ ਜ਼ਾਬਤੇ ਦੀ ਕਾਰਰਵਾਈ
ਹੁੰਦੀ ਸੀ, ਅਤੇ ਸੂਬੇ ਅਤੇ ਸਰਕਾਰ ਦੇ ਹਾਕਮਾਂ ਦੀ ਰਾਹੀਂ ਸਦਰ-
ਸੁਦੂਰ ਦੇ ਕਾਜ਼ੀ-ਕੁਲ ਦੀ ਮੁਹਰ ਹੋਣ ਤਾਂ ਸਨਦ ਕਰ ਦਿੱਤਾ ਜਾਂਦਾ
ਸੀ, ਅਤੇ ਸਰਕਾਰੀ ਕਾਗਜ਼ਾਂ ਵਿਚ ਚੜ੍ਹਦਾ ਸੀ।

ਫੇਰ ਉਹਨੀਂ ਦਿਨੀਂ ਜ਼ਮੀਨ ਦਾ ਰਕਬਾ ਘੁਮਾਵਾਂ, ਕਨਾਲਾਂ
ਤੇ ਮਰਲਿਆਂ ਵਿਚ ਨਹੀਂ ਸੀ ਦਿੱਤਾ ਜਾਂਦਾ, ਸਗੋਂ ਬਿਘਿਆਂ
ਬਿਸਵਿਆਂ ਵਿਚ ਹੁੰਦਾ ਸੀ। ਮੈਂ ਸ਼ੇਰਸ਼ਾਹ ਸੂਰੀ ਦੇ ਹੈ ਫੁਰਮਾਨ

ਜਾਲੰਧਰ ਤੋਂ ਦਿੱਤੀ, ਅਤੇ ਅਕਬਰ, ਜਹਾਂਗੀਰ, ਸ਼ਾਹਜਹਾਨ ਤੇ ਔਰੰਗਜ਼ੇਬ ਦੀਆਂ ਦਿੱਤੀਆਂ ਸਨਦਾਂ, ਅਤੇ ਮੁਹੰਮਦ ਸ਼ਾਹ ਦੇ ਵਕਤ ਦੇ ਬੈਨਾਮੇ ਦੇਖੇ ਹਨ, ਰਕਬਾ ਸਭ ਵਿਚ ਵਿੱਘਿਆਂ ਵਿਸਵਿਆਂ ਵਿਚ ਦਿੱਤਾ ਹੋਇਆ ਹੈ। ਇਹ ਜਾਗੀਰ ਘੁਮਾਵਾਂ, ਕਨਾਲਾਂ, ਮਰਲਿਆਂ ਵਿਚ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਤੇ ਹੋਰ ਫੁਲਕੀਆਂ ਰਿਆਸਤਾਂ ਦੇ ਸਿਖ ਰਾਜਿਆਂ ਨੇ ਦਿੱਤੀ ਹੋ ਸਕਦੀ ਹੈ॥ ਮਹਾਰਾਜ ਰਣਜੀਤ ਸਿੰਘ ਸੰਮਤ ੧੮੮੮ (ਸਨ ੧੮੩੧) ਵਿਚ ਕਰਤਾਰਪੁਰ ਆਇਆ ਸੀ। ਜੇਕਰ ਦਿੱਤਾ ਰਕਬਾ ਠੀਕ ਹੈ, ਤਦ ਇਹ ਜਾਇਦਾਦ ਕਰਤਾਰ-ਪੁਰ ਵਾਲੀ ਬੀੜ ਵਿਚ ਜਾਲੰਧਰ ਇਲਾਕੇ ਦੇ ਪਹਿਲੇ ਪਹਿਲੇ ਬੰਦੋਬਸਤ ਦੇ ਪਿੱਛੋਂ ਲਿਖੀ ਗਈ ਹੋ ਸਕਦੀ ਹੈ। ਇਹ ਪਹਿਲਾ ਬੰਦੋਬਸਤ ਸੰਨ ੧੮੫੨ ਵਿਚ ਹੋਇਆ ਸੀ, ਤੇ ਦੂਜਾ ਮਸ਼ਹੂਰ ਬੰਦੋਬਸਤ ਮਿਸਟਰ ਜਾਨ ਲਾਰੰਸ ਨੇ ਸਨ ੧੮੪੬ ਕੀਤਾ ਸੀ। ਡਿਸਟ੍ਰਿਕਟ ਗੈਜ਼ੇਟੀਅਰ ਜਾਲੰਧਰ ਵਿਚ ਸੋਢੀ ਸਾਧੂ ਸਿੰਘ ਜੀ ਦੀ ਜਾਗੀਰ ਦੇ ਸਬੰਧ, ਅਤੇ ਉਹਨਾਂ ਦੇ ਪਿੱਛੋਂ ਸੋਢੀ ਜਵਾਹਰ ਸਿੰਘ ਜੀ ਦੀ ਨਾਬਾਲਗੀ ਕਰਕੇ ਸਾਰੀ ਜਾਇਦਾਦ ਦਾ ਇੰਤਜ਼ਾਮ ਕੋਰਟ ਆਫ਼ ਵਾਰਡਜ਼ ਵਿਚ ਚਲੇ ਜਾਣ ਦਾ ਜ਼ਿਕਰ ਹੈ, ਉਸ ਵਿਚ ਜੋ ਜਾਗੀਰ ਦਾ ਰਕਬਾ ਦਿੱਤਾ ਹੈ, ਉਹ ਜਾਇਦਾਦ ਵਿਚ ਦਿੱਤੇ ਰਕਬੇ ਨਾਲ ਮੇਲ ਨਹੀਂ ਖਾਂਦਾ॥

ਜੋ ਕਾਗਜ਼, ਹੁਣ ਕਰਤਾਰਪੁਰ ਵਾਲੇ ਜਾਗੀਰ ਦੀ ਸਨਦ ਵਜੋਂ ਪੇਸ਼ ਕਰਦੇ ਹਨ, ਉਸ ਵਿਚ ਰਕਬੇ ਦੀ ਥਾਂ ਖਾਲੀ ਛੱਡੀ ਹੈ, ਪਰ ਰਕਬੇ ਦੀ ਇਕਾਈ ਵਿੱਘਾ ਹੀ ਵਰਤਿਆ ਹੈ। ਇਸ ਕਾਗਜ਼ ਪੁਰ, ਜਿਸਨੂੰ ਇਨਾਮ

ਦਿੱਤਾ ਗਿਆ ਹੈ, ਉਸਦਾ ਨਾਮ ਵੀ ਨਹੀਂ, ਅਤੇ ਹੋਰ ਕਈ ਗੱਲਾਂ ਸਾਰੀ ਮਗਰ,
ਅਤਿ ਬਹੁਤ ਸ਼ੱਕ ਵਿਚ ਪਾਉਣ ਵਾਲੀਆਂ ਹਨ। ਜਾਂ ਤਾਂ ਇਹ ਕਾਗਜ਼ ਘੜ
ਬਣੇ ਹੀ ਕਿਸੇ ਮੁਸਲਮਾਨ ਮੁਨਸ਼ੀ ਪਾਸੋਂ, ਲਿਖਵਾਇਆ ਗਿਆ ਸੀ,
ਜਾਂ ਇਹ ਡ੍ਰਾਫਟ (ਖਰੜਾ) ਸੀ, ਜੋ ਕਰਤਾਰਪੁਰੀਏ ਮਸੰਦ ਧੀਰੇ ਮਲੀਆਂ
ਨੂੰ ਵਿਖਾਕੇ ਗੱਦੀ ਨਾਲ ਖ਼ੂਬ ਵਰਤਿਆ ਗਿਆ, ਇਹ ਅਸੀ ਕਹ ਨਹੀਂ
ਸਕਦੇ। ਪਰ ਜੋ ਕਾਗਜ਼ ਦਿਖਾਇਆ ਜਾਂਦਾ ਹੈ, ਉਹ ਕੋਈ ਸਨਦ ਨਹੀਂ।
ਇਸ ਨਾਲ ਕੋਈ ਇਨਾਮ ਜਾਗੀਰ ਮਿਲਿਆ ਸਿਧ ਨਹੀਂ ਹੁੰਦਾ।

ਸ: ਬ: ਜੋਧ ਸਿੰਘ ਜੀ ਤੋਂ ਜੋ ਕਾਪੀ ਇਸਦੀ ਸਾਨੂੰ ਮਿਲੀ ਹੋਈ ਹੈ,
ਉਸਦਾ ਫੋਟੋ ਸਾਮ੍ਹਣੇ ਦਿੱਤਾ ਜਾਂਦਾ ਹੈ।

---

ਵਸੀਅਤ ਦੇ ਪਿਛੋਂ ਕਰਤਾਰਪੁਰ ਵਾਲੀ ਬੀੜ ਵਿਚ ਉਹ ਯਾਦਦਾਸ਼ਤ
ਲਿਖੀ ਗਈ, ਜਿਸਵਿਚ ਕਰਤਾਰਪੁਰ ਨੂੰ ਅੱਗ ਲਗਨ ਦਾ
ਜ਼ਿਕਰ ਹੈ। ਸੰਮਤ ੧੮੧੪ ਜਾਂ ਸਨ ੧੭੫੭ ਵਿਚ ਕਰਤਾਰਪੁਰ
ਨੂੰ ਅੱਗ ਅਹਮਦਸ਼ਾਹ ਅਬਦਾਲੀ ਨੇ ਲਗਾਈ ਸੀ। ਪਿਤਾ ਵਾਲਾ
ਦੇਹੁਰੇ ਜੋ ਥੱਮੀ* ਗੁਰੂ ਅਰਜਨ ਦੇਵ ਨੇ ਗਡੀ ਸੀ, ਉਹ 'ਥੰਮ ਸਾਹਿਬ'

---

* ਜਦੋਂ ਫਿਰ ਵਸਾਉਣ ਦੇ ਨੇ ਜਦ ਹੁਣ ਦੀ "ਮੌਜੂਦਾ ਗੜ੍ਹੇ' ਹਨ। ਇਹ ਰਸਮ
ਤੋਂ ਪਿਛੇ ਦੋਹਾਂ ਦੇ ਦੇਸੋਂ ਤੇ ਹੁੰਦੀ ਚਲੀ ਆਈ ਹੈ। ਇਕ ਰਵਾਇਤ
ਮੁਤਾਬਿਕ ਜਾਲੰਧਰ ਦੇ ਸੂਬੇ ਸਰਬੁਲੰਦਖਾਂ ਨੂੰ, ਥੰਮ ਸਾਹਿਬ ਦਾ ਟੋਟਾ ਜ਼ਮੀਨ
ਵਿਚ ਗਡਿਆ ਰਹਿ ਗਿਆ ਸੀ, ਉਸ ਨਾਲ ਕਰਕੇ ਸਿਖਾਂ ਨੇ ਉਸਨੂੰ ਜਿਉਂਦਾ
ਸਾੜ ਦਿਤਾ, ਅਤੇ ਸਰਹਿੰਦ ਦੇ ਸੂਬੇ ਦੀਆਂ ਹਡੀਆਂ ਕਬਰ ਵਿਚੋਂ ਕਢਕੇ ਸਾੜ ਦਿਤੀਆਂ,

ਸਾੜ ਦਿੱਤਾ ਸੀ, ਅਤੇ ਧਰਮਸਾਲਾ ਢੁਆ ਦਿਤੀ ਸੀ। ਅਹਿਮਦਸ਼ਾਹ ਨੇ ਸਨ ੧੭੫੭ ਦੇ ਸਿਆਲ ਵਿਚ ਸਿਖਾਂ ਪੁਰ ਚੜ੍ਹਾਈ ਕੀਤੀ ਸੀ, ਕਿਉਂਜੋ ਓਹ ਉਸਨੂੰ ਬੜੀ ਤਕਲੀਫ ਦੇ ਰਹੇ ਸਨ। ਦੁਆਬਾ, ਮੰਨਦੁਆਰ ਆਦਿ ਵਿਚੋਂ ਉਹਨਾਂ ਨੂੰ ਕਢ ਕੇ ਆਪਣੇ ਹਾਕਿਮ ਸਥਾਪਿਤ ਅਤੇ ਜਾਲੰਧਰ ਵਿਚ ਬਿਠਾ ਦਿਤੇ ਸਨ। ਸੋਢੀ ਵਡਭਾਗ ਸਿੰਘ, ਜੋ ਉਸ ਵੇਲੇ ਕਰਤਾਰਪੁਰ, ਵਿਚ ਗੁਰੂ ਸਨ, ਓਹ ਪਹਾੜਾਂ ਵਲ ਭਜ ਗਏ ਸਨ, ਅਤੇ ਇਕ ਜਗਾ 'ਮੈੜੀ' ਨਾਮ ਦੀ ਤੇ ਡੇਰਾ ਜਾ ਲਾਇਆ ਸੀ। ਇਹ ਜਗਾ ਹੁਣ ਭੀ 'ਡੇਰਾ ਵਡਭਾਗ ਸਿੰਘ' ਦੇ ਨਾਮ ਤੇ ਮਸ਼ਹੂਰ ਹੈ। ਅਹਮਦਸ਼ਾਹ ਦੇ ਚਲੇ ਜਾਣ ਪਿਛੋਂ ਸੋਢੀ ਵਡਭਾਗ ਸਿੰਘ ਨੇ ਬਾਘ ਸਿੰਘ ਤੇ ਹੋਰਾਂ ਜਥੇਦਾਰਾਂ ਦੀ ਮਦਦ ਨਾਲ ਦੁਆਬੇ ਉਤੇ ਹਮਲਾ ਕਰਕੇ ਜਾਲੰਧਰ ਨੂੰ ਸਾੜ ਦਿੱਤਾ, ਅਤੇ ਅਹਮਦਸ਼ਾਹ ਦੇ ਮੁਕਰਰ ਕੀਤੇ ਹਾਕਿਮ ਸਰਬੁਲੰਦ ਖਾਂ ਨੂੰ ਮਾਰ ਦਿੱਤਾ।

× ਇਹ ਸੰਮਤ ੧੮੧੪ ਦਾ ਵਾਕਿਆ ਹੈ, ਜੋ ਤਾਰੀਖ਼ ਕਿ ਵਾਰਦਾਤ ਵਿਚ ਠੀਕ ਦਿੱਤੀ ਹੈ। ਇਹ ਵਾਰਦਾਤ ਕਰਤਾਰਪੁਰ ਮੁੜ ਜਿੱਤ ਕੇ ਸੋਢੀ ਵਡਭਾਗ* ਸਿੰਘ ਨੇ ਕੀਤੀ ਜਾਂ ਕਰਾਈ ਹੋਵੇਗੀ।

---

* ਭਾਵੇਂ 'ਸਿੰਘ' ਨਾਮ ਵਾਲੇ ਤਾਂ ਬਿਕ੍ਰਮ ਸਿੰਘ ਅਤੇ ਰਾਮ ਸਿੰਘ ਭੀ ਸਨ, ਪਰ ਪਹਿਲੇ ਕੇਸਾਧਾਰੀ ਇਹਨਾਂ ਸੋਢੀਆਂ ਵਿਚੋਂ ਇਹੋ ਵਡਭਾਗ ਸਿੰਘ ਜਾਪਦੇ ਹਨ, ਪਰ ਅੰਮ੍ਰਿਤ ਇਹਨਾਂ ਛਕਿਆ ਸੀ ਕਿ ਨਹੀਂ ਇਸ ਵਿਚ ਸ਼ਕ ਹੈ, ਕਿਉਂਕਿ ਜਦ ਸਨ ੧੮੧੧ ਦੇ ਕਰੀਬ ਗੁਰੂ ਸਾਹਿਬ ਸਿੰਘ ਜੀ ਨੂੰ ਅੰਮ੍ਰਿਤ ਛਕਾਣ ਦਾ ਸਵਾਲ ਉਠਿਆ, ਤਦ ਦੀਵਾਨ ਜੀ ਅਤੇ ਪਾਰ ਦੇ ਲੋਕਾਂ ਨੇ ਇਤਰਾਜ਼ ਚੁਕ ਖੜਾ ਕੀਤਾ ਕਿ ਇਹ ਤਾਂ ਆਪ ਗੁਰੂ ਹੋਏ, ਇਹ ਕਿਸ ਤੋਂ ਅੰਮ੍ਰਿਤ ਛਕਣ ਤੇ ਕਿਸ ਨੂੰ ਗੁਰੂ ਬਣਾਣ। →

---

ਇਹਨਾਂ ਹੀ ਫਾਲਤੂ ਕੋਰੇ ਵਰਕਿਆਂ ਪੁਰ 'ਅੰਕਮਾਲੀ' ਭੀ ਲਿਖੀ ਹੈ,
ਜੋ ਸਿੱਖਿਆਂ ਦੀ ਇਕ ਤਰ੍ਹਾਂ ਦੀ 'ਅਖਬਾਰ' ਹੈ। ਸੰਖੇਪ੍ਰਿਤ ਵਰਤਮਾਨਾਂ
ਨੂੰ ਗਰ ਪਾਕਾਂ ਤੇ ਦਸਾਂ ਕਾਲਮਾਂ ਵਿਚ ਲਿਖ ਲੈਂਦੇ ਹਨ। ਜਿਨ੍ਹਾਂ ਦੇ
ਕਾਲਮ ਵਿਚ ਕੋਈ ਅੱਖਰ ਹੋਵੇ, ਓਹ ਉਸ ਅੱਖਰ ਦੀ ਕੀਮਤ ਪੂਰੀ ਹੈ।
ਇਹਨਾਂ ਯਾਦਦਾਸ਼ਤਾਂ ਵਾਸਤੇ ਪਤੇ ਕਈ ਇਕ ਦਫ਼ੇ ਦਿੱਤੇ ਗਏ ਹਨ, ਪਰ
ਜੇਕਰ ੧੦ ਦਸੰਬਰ ਸਨ ੧੯੪੪ ਨੂੰ (ਜਦ ਮੈਂ ਗੁਰਦੁਆਰੇ ਸ਼ੀਸ਼ਮਹਲ
ਦੇ ਦਰਸ਼ਨ ਕਰਨ ਗਿਆ ਸਾਂ) ਜੋ ਕੁਝ ਉਥੇ ਦੇ ਪੁਜਾਰੀ ਜੀ ਨੇ ਮੈਨੂੰ
ਦੱਸਿਆ ਸੀ, ਠੀਕ ਸੀ, ਤਦ ਇਹ ਅੰਕਮਾਲੀ ਵਾਲਾ ਪਤ੍ਰਾ ਉਸ ਦਿਨ
ਮੌਜੂਦ ਸੀ, ਤੇ ਸ਼ਾਇਦ ਹੁਣ ਵੀ ਮੌਜੂਦ ਹੋਵੇ।।

ਇਹ ਬੀੜ ਸਨ ੧੮੩੦ (ਸੰਮਤ ੧੮੮੭) ਵਿਚ ਲਾਹੌਰ ਮਹਾਰਾਜਾ
ਰਣਜੀਤਸਿੰਘ ਪਾਸ ਲਿਜਾਈ ਗਈ, ਅਤੇ ੩੦ ਵਰ੍ਹੇ ਪਿਛੋਂ ਮਹਾਰਾਜਾ
ਨਰਿੰਦਰ ਸਿੰਘ ਪਾਸ ਪਟਿਆਲੇ ਗਈ। ਜਾਲੰਧਰ ਜਿਲ੍ਹੇ ਦੇ ਪੁਰਾਣੇ
ਡਿਸਟ੍ਰਿਕਟ ਗੈਜ਼ੇਟੀਅਰ ਵਿਚ ਵਿਸਤਾਰਪੂਰ ਲਿਖਿਆ ਹੈ:—

---

ਕੋਰਟ ਆਫ਼ ਵਾਰਡਸ ਵੱਲੋਂ ਇਕ ਸਿਖ ਤਹਸੀਲਦਾਰ ਸਾਹਿਬ ਮੈਨੇਜਰ
ਸਨ, ਉਹਨਾਂ ਜਵਾਬ ਦਿੱਤਾ ਹੈ, ਕਿ ਇਹ ਉਸੇ ਤੋਂ ਅੰਮ੍ਰਿਤ ਛਕਣ, ਜਿਸ ਤੋਂ ਗੁਰੂ
ਗੋਬਿੰਦ ਸਿੰਘ ਨੇ ਛਕਿਆ ਸੀ। ਇਸ ਜਵਾਬ ਦਾ ਅੱਗੋਂ ਕੋਈ ਉੱਤਰ ਨਹੀਂ ਸੀ,
ਸੋ ਗੁਰੂ ਸਾਹਿਬ ਸਿੰਘ ਜੀ ਨੂੰ ਪਹਿਲੀ ਵਾਰ ਅੰਮ੍ਰਿਤ ਛਕਾਇਆ ਗਿਆ।।
ਪਿੱਛੋਂ ਰਾਜ 'ਗੁਰੂਹਰਸਹਾਏ' ਵਾਲੇ ਸੋਢੀਆਂ ਦਾ ਸੀ। ਇਹਨਾਂ ਵਿਚੋਂ ਪਹਿਲਾ
ਕੇਸਾਧਾਰੀ ਗੁਰੂ ਹਰਸਹਾਇ ਦਾ ਪੁਤ੍ਰ ਗੁਰੂ ਅਜੀਤ ਸਿੰਘ ਸੀ ਜੋ ਸੋਢੀ ਵਡ-
ਭਾਗ ਸਿੰਘ ਦਾ ਸਮਕਾਲੀ ਸੀ।

Sodhi Sadhu Singh took the volume to Lahore at Maharaja Ranjit Singh request in 1830, and received the highest honours as its guardian. A daily offering of Rupees 86/- was made, and a special dole of Rs 600/- at each Amawas and S'ankrant, while once a year a valuable shawl and horse were presented in the Maharaja's name.

The Sacred volume was similarly taken to Patiala in 1860, to be shown to the Maharaja Narendra Singh, who in vain tried to acquire it.* He fixed for its guardians a daily allowance of Rs 51/- and made them stay with their precious charge for three whole years.

ਸੋ ਸਨ ੧੮੩੦ (ਸੰਮਤ ੧੮੮੭) ਵਿਚ ਇਹ ਬੀੜ ਸੰਗ੍ਰੂਰ

---

* ਭਾਈ ਸੰਤੋਖ ਸਿੰਘ ਜੀ ਦਾ ਇਸ਼ਾਰਾ 'ਖਾਲਸਾ' ਦੇ ਇਸ ਬੀੜ ਦੇ ਜਤਨ ਦੀ ਕੋਸ਼ਿਸ਼ ਵੱਲ, ਮਹਾਰਾਜਾ ਨਰਿੰਦਰ ਸਿੰਘ ਵਲ ਨਹੀਂ ਹੋ ਸਕਦਾ, ਕਿਉਂਕਿ ਸੂਰਜ ਪ੍ਰਕਾਸ਼ ਸਨ ੧੮੪੩ ਵਿਚ ਬਣ ਚੁਕਾ ਸੀ, ਅਤੇ 'ਖਾਲਸਾ' ਨਾਮ ਮਹਾਰਾਜਾ ਰਣਜੀਤ ਸਿੰਘ ਦਾ ਹੀ ਸੀ॥

ਸੀ, ਅਤੇ ਇਸਦੇ ਅਸਲੀ ਭਾਈ ਗੁਰਦਾਸ ਦੇ ਹਥੀਂ ਲਿਖੀ
ਬੀੜ ਹੋਣ ਦਾ ਦਾਅਵਾ ਕੀਤਾ ਜਾ ਚੁਕਾ ਸੀ, ਜਿਸਤੇ ਮਹਾਰਾਜਾ ਨੇ
ਉਚੇਚੀ ਲਾਹੌਰ ਮੰਗਵਾਈ। ਇਸਤੋਂ ਪਹਿਲੇਂ ਸੰਮਤ ੧੮੧੭ (ਸਨ
੧੭੬੦) ਦੇ ਨੇੜੇ ਭਾਈ ਦੀਪ ਸਿੰਘ ਜੀ ਸ਼ਹੀਦ ਨੇ ਆਪਣਾ
ਨਕਲ ਕੀਤਾ ਇਕ ਗ੍ਰੰਥ ਸਾਹਿਬ, ਕਰਤਾਰਪੁਰ ਵਾਲੀ ਬੀੜ ਨਾਲ ਮੇਲਕੇ
ਸੋਧਿਆ ਸੀ, ਜਿਸਨੂੰ ਕਿ ਉਨ੍ਹਾਂ ਨੇ ਅਸਲੀ ਬੀੜ ਸਮਝਿਆ ਸੀ।
ਕਹਿੰਦੇ ਹਨ ਜੋ ਇਹ ਸੋਧਿਆ ਹੋਇਆ ਅਧੂਰਾ ਗ੍ਰੰਥ ਸਾਹਿਬ ਦਮਦਮੇ
ਸਾਹਿਬ (ਰਿਆਸਤ ਪਟਿਆਲਾ) ਵਿਚ ਮੌਜੂਦ ਹੈ। ਮਤਲਬ ਹੈ ਕਿ ਕਰਤਾਰ
ਪੁਰ ਬੀੜ ਦੇ 'ਅਸਲ-ਬੀੜ' ਹੋਣ ਦਾ ਦਾਅਵਾ ਇਸਤੋਂ ਚੋਖ ਪਹਿਲੇ
ਕੀਤਾ ਗਿਆ ਸੀ। ਅਤੇ ਇਹ ਦਾਅਵਾ ਕਰਨ ਵਾਲੇ ਬਹੁਤ ਕਰਕੇ ਸੋਢੀ
ਦਰਭਾਗ ਸਿੰਘ ਸਨ॥

ਮਹਾਰਾਜਾ ਦੇ ਵਕਤ ਦੇ ਗੁਰੂ ਸੋਢੀ ਸਾਧੂ ਸਿੰਘ ਜੀ ਦਾ ਦਰਬਾਰ
ਵਿਚ ਅਤੇ ਸਾਰੀ ਸਿਖ ਰਿਆਸਤਾਂ ਵਿਚ ਬੜਾ ਭਾਰੀ ਰਸੂਖ ਸੀ, ਬਹੁਤ
ਪਾਸੋਂ ਲਖਾਂ ਦੀਆਂ ਜਾਇਦਾਦਾਂ ਤੇ ਜਾਗੀਰਾਂ ਮਿਲੀਆਂ ਹੋਈਆਂ
ਸਨ। ਏਸੇ ਰਸੂਖ ਦਾ ਹੀ ਨਤੀਜਾ ਸੀ ਕਿ ਕਰਤਾਰਪੁਰ ਦੇ ਸੋਢੀਆਂ
ਦਾ ਦਾਅਵਾ ਆਮ ਲੋਕਾਂ ਨੇ, ਜੋ ਪਹਿਲੇ ਹੀ ਦੋ ਸਦੀ ਤੋਂ ਕਰਤਾਰਪੁਰ
ਵਾਲੀ ਗੱਦੀ ਦੇ ਸਿਖ ਸਨ, ਮੰਨ ਲਿਆ ਸੀ। ਦਾਅਵਾ ਕੀਤੇ ਗਏ ਨੂੰ
ਵੀ ਇਸ ਵੇਲੇ ਤਕ ਪੌਣੀ ਸਦੀ ਦੇ ਕਰੀਬ ਸਮਾ ਲੰਘ ਚੁਕਾ ਸੀ॥

# ਬੀੜ ਦੀ ਆਪਣੀ ਅੰਦਰਲੀ ਗਵਾਹੀ।

ਐਥੋਂ ਤਕ ਅਸਾਂ ਸਰਦਾਰ ਕਾਹਨ ਸਿੰਘ ਜੀ ਦੇ ਲੇਖ ਵਿਚ ਦਿੱਤੀਆਂ ਗੱਲਾਂ ਪੁਰ ਹੀ ਵਿਚਾਰ ਕੀਤਾ ਹੈ, ਅਤੇ ਦੱਸਿਆ ਹੈ ਕਿ ਕਿਸ ਤਰ੍ਹਾਂ ਕਰਤਾਰਪੁਰ ਵਾਲੀ ਬੀੜ, ਉਹਨਾਂ ਦੇ ਖ਼ਿਆਲ ਦੀ ਤਾਈਦ ਕਰਦੀ ਹੈ।

ਹੁਣ ਖ਼ੁਦ ਬੀੜ ਨੂੰ ਵੇਖਦੇ ਹਾਂ, ਅਤੇ ਉਸਦੀ ਅੰਦਰਲੀ ਗਵਾਹੀ ਪੇਸ਼ ਕਰਦੇ ਹਾਂ॥

ਪਹਿਲੀ ਗਲ ਤਾਂ ਇਹ ਹੈ ਕਿ ਉਸ ਬੀੜ ਦੀ ਆਮ ਹਾਲਤ ਕੀਹ ਹੈ। ਇਕ ਬੀੜ ਇਕ ਹਥ ਦੀ ਲਿਖੀ ਹੋਈ ਹੈ ਹੀ ਨਹੀਂ, ਜਿਸ ਤਰ੍ਹਾਂ ਕਿ ਹੋਣੀ ਚਾਹੀਦੀ ਸੀ। ਸਗੋਂ ਪੰਜਾਂ ਛਿਆਂ ਹਥਾਂ* ਦੀ ਲਿਖੀ ਹੈ। ਬਹੁਤ ਹਿੱਸਾ ਜ਼ਰੂਰ ਇਕ ਹਥ ਦਾ ਹੈ, ਪਰ ਬਾਕੀ ਲਿਖਾਰੀਆਂ ਦੇ ਹਥਾਂ ਦਾ ਲਿਖਿਆ ਭਾਗ ਭੀ ਥੋੜਾ ਹੈ। ਫੇਰ ਕਰੀਬ ਹਰ ਪੰਨੇ ਤੇ ਲਿਖਣ ਵਾਲਿਆਂ ਨੇ ਗਲਤੀਆਂ ਕੀਤੀਆਂ ਹਨ ਅਤੇ ਗਲਤੀਆਂ ਪੁਰ ਹੜਤਾਲ ਫੇਰਕੇ ਦਰੁਸਤੀਆਂ ਕੀਤੀਆਂ ਹਨ। ਕਈ ਥਾਂ ਸ਼ਬਦ ਜਾਂ ਸਲੋਕ ਲਿਖਕੇ ਉਪਰ ਹੜਤਾਲ ਜਾਂ ਹਲਦੀ ਨੀਲੀ ਫੇਰ ਸਾਰਾ ਸੁਫੈਦ ਕੀਤਾ ਗਿਆ ਹੈ। ਕਿਤੇ ਕਿਤੇ ਕਿਸੇ ਸ਼ਬਦ ਦੀਆਂ ਪਹਿਲੀਆਂ ਇਕ ਦੋ ਸਤਰਾਂ ਲਿਖਕੇ ਬਾਕੀ ਰਹੀ ਤੁਕਾਂ ਲਈ ਥਾਂ ਛੱਡੀ ਹੈ, ਕੋਰੀ ਪਈ ਹੈ॥ ਇਕ

---

* ਦੋ ਹਥਾਂ ਦੇ ਨਮੂਨੇ ਸਾਡੇ ਪਾਸ ਅਪੜ ਚੁਕੇ ਹਨ। ਇਕ ਸ਼ਬਦ ਤਾਂ ਸੂਹੀ ਵਿਚੋਂ ਕਿਸੇ ਬਾਹਰਲੇ ਲਿਖਾਰੀ ਦਾ ਹੈ।

ਸੱਜਣ ਦਾ ਅੰਦਾਜ਼ਾ ਹੈ, ਕਿ ਘਟਾ ਵਧਾ ਗਲਤੀਆਂ, ਲਿਖੀਆਂ ਸੋਧੀਆਂ, ਕੋਈ ੪੫੦ ਦੇ ਕ੍ਰੀਬ ਹੋਣਗੀਆਂ। ਲਿਖਾਈ ਸੁੰਦਰ ਨਹੀਂ, ਸਾਰੀ ਬੀੜ ਕਾਹਲੀ ਵਿਚ ਨਕਲ ਕੀਤੀ ਗਈ ਜਾਪਦੀ ਹੈ। ਸਿਆਹੀ ਕਿਤੇ ਫਿੱਕੀ ਕਿਤੇ ਗਾੜ੍ਹੀ, ਅਤੇ ਕਿਤੇ ਏਤਨੀ ਸੁਕੀ ਕਿ ਕਲਮ ਘਸੀਟਾ ਪਾਂਦੀ ਜਾਂਦੀ ਹੈ। ਲਿਖਾਈ ਕਿਤੇ ਸੰਘਣੀ ੨੯ ਜਾਂ ੩੦ ਸਤਰਾਂ ਫੀ ਸਫ਼ਾ, ਅਤੇ ਕਿਤੇ ਖੁਲ੍ਹੀ ੨੬ ਜਾਂ ਸਤਾਈ ਸਤਰਾਂ। ਇਹ ਫਰਕ ਉਸੇ ਸੁਘੜ ਲਿਖਾਰੀ ਦੇ ਹਨ। ਕਾਗਜ਼ ਭੀ ਕੋਈ ਚਪੀਆ ਨਮੂਨੇ ਦਾ ਨਹੀਂ ਤੇ ਕਈ ਤਰ੍ਹਾਂ ਦਾ ਲੱਗਾ ਹੈ। ਵਿਚ ਵਿਚ ਕੋਰੇ ਵਰਕੇ ਕੋਈ ੧੩੨ ਦੇ ਕ੍ਰੀਬ ਲਗੇ ਹਨ। ਇਹ ਕੋਰੇ ਵਰਕੇ ਨਾਵੇਂ ਮਹਲ ਦੀ ਬਾਣੀ ਲਿਖਣ ਲਈ ਨਹੀਂ ਛਡੇ ਹੋਏ, ਕਿਉਂ ਕਿ ਕਹਾਣੀ ਬਣਾ ਲਈ ਗਈ ਹੈ, ਅਤੇ ਨਾ ਨਾਵੇਂ ਮਹਲ ਦੀ ਬਾਣੀ ਹੁਣ ਤਕ ਏਸ ਬੀੜ ਵਿਚ ਹੈ ਹੀ। ਕੋਰੇ ਵਰਕੇ ਅਜਿਹੇ ਥਾਵਾਂ ਪੁਰ ਲਗੇ ਹਨ, ਜਿਥੇ ਨਾਵੇਂ ਮਹਲ ਦੀ ਬਾਣੀ ਨਹੀਂ ਆਉਂਦੀ। ਸਰਦਾਰ ਕਾਹਨ ਸਿੰਘ ਜੀ ਨੇ ਭੀ 'ਸ਼ਬਦ ਰਤਨਾਕਰ' ਵਿਚ ਇਹੋ ਕੁਝ ਲਿਖਿਆ ਹੈ। ਨਾਵੇਂ ਮਹਲ ਦੀ ਸਾਰੀ ਬਾਣੀ ਅਠਾਂ ਨਵਾਂ ਵਰਕਿਆਂ ਪੁਰ ਲਿਖੀ ਜਾ ਸਕਦੀ ਹੈ। ਇਹਨਾ ਏਤਨੇ ਕੋਰੇ ਵਰਕਿਆਂ ਦੇ ਲਗਾਣ ਦਾ ਮਤਲਬ ਕੁਝ ਹੋਰ ਹੀ ਸੀ, ਜੋ ਅਗੇ ਚਲਕੇ ਦਸਾਂਗੇ।।

'ਰਾਗਾਂ ਦੇ ਤਤਕਰੇ' ਤੋਂ ਇਹ ਭੀ ਪਤਾ ਲਗਦਾ ਹੈ ਕਿ ਪਤ੍ਰੇ ੪੪ ਪੁਰ, ਮਤਲਬ ਤਤਕਰਿਆਂ ਦੇ ਅੰਤ ਪਰ, ਜਪੁਜੀ ਦੇ ਸਾਮ੍ਹਣੇ,

"ਨੀਸਾਣੁ ਗੁਰੂ ਜੀ ਕੇ ਦਸਖਤ ਮ: ੫"

ਸੀ, ਅਤੇ ਪਤ੍ਰੇ ੫੪੦ ਪੁਰ ਗ੍ਰੰਥ ਸਾਹਿਬ ਦੇ ਅੰਦਰ ਰਾਗ ਤਿਲੰਗ ਅਤੇ ਸੂਹੀ ਦੇ ਵਿਚਾਲੇ ਦੁਵਰੇ ਪਤ੍ਰੇ ਪੁਰ,

"ਨੀਸਾਣੁ ਸ੍ਰੀ ਗੁਰੂ ਜੀਉ ਕੇ ਦਸਖਤ"
ਅਗਲਾ ਪੰ

ਸੀ। ਪੰਜਵੀਂ ਪਾਤਸ਼ਾਹੀ ਦੇ ਨਾਮ ਦਾ ਨੀਸਾਣੁ ਪਤਲੇ ਕਾਗਜ਼ ਪਰ ਲਿਖਿਆ ਹੈ। ਦੋ ਵਰਕੇ ਜੋੜਕੇ ਇਕ ਮੋਟਾ ਤਖਤਾ ਬਣਾਇਆ ਹੈ, ਤੇ ਉਸਪਰ ਪਤਲਾ ਕਾਗਜ਼ ਲੇਵੀ ਨਾਲ ਜੋੜਿਆ ਹੋਇਆ ਹੈ। ਇਸਦਾ ਫੋਟੋ ਅਸੀ ਦੇਂਦੇ ਹਾਂ। ਲਿਖਤ ਜੋ ਹੈ ਸੋ ਪੰਜਵੀਂ ਪਾਤਸ਼ਾਹੀ ਦੀ ਹੋਰ ਲਿਖਤਾਂ ਨਾਲ ਨਹੀਂ ਮਿਲਦੀ। ਪੰਨਾ ੪੫ ਦੇ ਤਰਫੀ ਕੋਰਾ ਹੈ, ਉਸਦੇ ਸਾਮਨੇ 'ਜਪੁ ਜੀ' ਸ਼ੁਰੂ ਹੁੰਦਾ ਹੈ॥

ਦੂਜੇ 'ਨੀਸਾਣ' ਦੇ ਦੇਣ ਦੀ ਕੋਈ ਵਜਹ ਮਾਲੂਮ ਨਹੀਂ ਦੇਂਦੀ। ਕੁਈ ਬੰਨੋਵਾਲੀ ਬੀੜ ਵਿਚ ਛੇਵੀਂ ਪਾਤਸ਼ਾਹੀ ਦਾ 'ਨੀਸਾਣ' ਅਤੇ ਮੌਜੂਦ ਹਨ, ਜੋ ਮੀਰਾਂਬਾਈ ਦੇ ਸ਼ਬਦ ਦੀ ਤਸਦੀਕ ਦੇਂਦੇ ਹਨ, ਅਤੇ ਖੁਦ 'ਰਾਗ ਮਾਰੂ' ਦੇ ਛੇਕਣੇ ਪੱਤੇ ਪਰ ਹਨ। ਉਸਦੀ ਅਸਲੀ ਨਕਲ, ਕਰਦੇ ਵੇਲੇ ਕਰਤਾਰਪੁਰ ਵਾਲੀ ਬੀੜ ਦੇ ਰਖਕਾਂ ਨੇ ਇਹ 'ਨੀਸਾਣ' ਛੇਵੇਂ ਗੁਰੂ ਦਾ ਕਿਤੋਂ ਨਕਲ ਕਰਕੇ ਜਾਂ ਕਿਤੇ ਹੋਰੋਂ ਵਾਕਫ਼ ਕਰਕੇ ਆਪਣੀ ਬੀੜ ਵਿਚ ਰਖ ਲਿਆ ਮਾਲੂਮ ਹੁੰਦਾ ਹੈ। ਰਾਗ ਤਿਲੰਗ ਦਾ ਛੇਕਣਾ ਸ਼ਬਦ, ਨਾਮਦੇਵ ਦਾ ਸ਼ਬਦ ਹੈ:-

'ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ।'

ਇਹ ਸਾਰੇ ਨੁਸਖਿਆਂ ਵਿਚ ਹੈ, ਅਤੇ ਇਸ ਕਰਕੇ 'ਆਦਿ-ਬੀੜ' ਵਿਚ ਵੀ ਸੀ। ਇਸਦੀ ਤਸਦੀਕ ਛੇਵੇਂ ਗੁਰੂ ਦੀ ਹਥੀਂ ਕਰਾਣ ਦੀ ਕੋਈ ਲੋੜ ਨਹੀਂ ਸੀ, ਕਿਉਂਕਿ ਬੰਨੋਵਾਲੀਆਂ ਨੂੰ ਮੀਰਾਂਬਾਈ ਦੇ ਵਾਧੂ ਪਾਏ ਸਲੋਕ ਦੀ ਤਸਦੀਕ ਕਰਾਣ ਦੀ ਲੋੜ ਸੀ। ਇਸ ਨੀਸਾਣ ਦ

Alleged 'Nishán' in Guru Arjan's hand-writing in Kartarpur Manuscript

ਦੂਸਰਾ ਭੀ ਸਾਡੇ ਪਾਸ ਹੈ, ਕਿਸੇ ਅਜਾਣੀ ਨੇ ਨਕਲ ਉਤਾਰੀ ਹੈ, ਬੀੜ-ਗਾਥੇ ਨੇ ਕਿਤੇ ਦਾਹੇ ਹਨ। ਇਸਦਾ ਫੋਟੋ ਏਥੇ ਦੇਣਾ ਦਿਲਚਸਪ ਹੈ॥

ਸੈਂਟ੍ਰਲ ਰਾਗਮਾਲਾ-ਮੰਡਨ ਸਭਾ, ਅੰਮ੍ਰਿਤਸਰ ਨੇ ਅਗਸਤ ਸਨ ੧੯੪੬ ਵਿਚ ਇਕ ਵੱਡਾ ਸਾਰਾ ਇਸ਼ਤਿਹਾਰ ਕਢਿਆ ਸੀ, ਜਿਸ ਵਿਚ ਦਸਿਆ ਸੀ ਕਿ ਕਰਤਾਰਪੁਰ ਵਾਲੀ ਬੀੜ,

"੨. ਦੂਜੇ ਦਫਤਰੀਆਂ ਸੈਂਚੀਆ ਦੀ ਇਕ ਜਿਲਦ ਬਨੀ ਹੈ,
ਜਿਨ੍ਹਾਂ ਵਿਚ ਸੈਂਚੀਆਂ ਦੇ ਨੰਬਰ ਭੀ ਸੈਂਚੀਆਂ ਦੇ ਪਤ੍ਰਾਂ ਤੇ
ਦਿਤੇ ਹਨ।"

ਇਸਦੇ ਮਾਅਨੇ ਸਾਡੇ ਲਈ ਇਹ ਹੋਣਗੇ ਕਿ ਕਿਤਨੇ ਕੁ ਲਿਖਾਰੀਆਂ ਮਿਲਕੇ ਇਹ ਬੀੜ ਲਿਖੀ ਹੈ। ਇਸੇ ਇਸ਼ਤਿਹਾਰ ਵਿਚ ਇਹ ਭੀ ਲਿਖਿਆ ਹੈ ਕਿ:- "ਬੀੜ ਦੇ ਕਈ ਪਤ੍ਰਿਆਂ ਉਤੇ ਪਾਣੀ ਲਾਗ ਦੇ ਨਿਸ਼ਾਨ ਭੀ ਮੌਜੂਦ ਹਨ।" ਕੋਈ ਪੁਛੇ ਕਿ ਕੇਹੜਾ ਦਿਨ ਪਾਣੀ ਹੇਠਾਂ ਰਹਿਕੇ ਸਾਰੀ ਬੀੜ ਗਲਕੇ ਲਾਪਤਾ ਹੋਜਾਣ ਦੀ ਥਾਂ ਕੁਝ ਪਤ੍ਰਿਆਂ ਉਤੇ ਹੀ ਪਾਣੀ ਲਾਗ ਕਿਉਂ ਹੋਣੀ ਸੀ॥ ਹੋਰ ਕਈ ਬੀੜਾਂ ਵਿਚ ਭੀ ਏਸੇ ਤਰ੍ਹਾਂ ਪਾਣੀ-ਲਾਗ ਹੈ, ਜਿਵੇਂ ਭਾਈ ਪਤਿਰਾਜੀ ਦੀ ਸੰਗਤ, ਰਾਵਲਪਿੰਡੀ ਦੀ ਬੀੜ ਵਿਚ। ਪਾਣੀ ਦੇ ਸਰਸਰੀ ਜਾਂ ਜਾਣਬੁਝਕੇ ਡੋਹਲਣ ਨਾਲ ਪਾਣੀ ਦਾ ਨਿਸ਼ਾਨ ਪਾਇਆ ਜਾ ਸਕਦਾ ਹੈ॥

---

## ਕਟੇ ਹੋਏ ਸ਼ਬਦ ਜਾਂ ਸ਼ਬਦਾਂ ਲਈ ਖਾਲੀ ਥਾਵਾਂ

ਸ਼ਬਦ ਤੇ ਸ਼ਲੋਕ ਜੋ ਪਹਿਲੋਂ ਲਿਖਕੇ, ਫੇਰ ਉਨ੍ਹਾਂ ਪੁਰ ਲੀਕਾਂ ਫੇਰੀਆਂ ਹਨ, ਜਾਂ ਹੜਤਾਲ ਫੇਰੀ ਹੈ, ਜਾਂ ਪਹਿਲੋਂ ਹੀ ਇਕ ਦੋ ਪਾਲਾਂ ਲਿਖਕੇ

ਹੋਰ ਬਾਕੀ ਦੇ ਸ਼ਬਦਾਂ ਲਈ ਥਾਂ ਖਾਲੀ ਛੱਡੀ ਹੈ। ਉਹਨਾਂ ਵਿਚੋਂ ਸੂਰਦਾਸ ਦਾ ਇਕ ਪਦਾ ਹੈ, ਜਿਸਦੀ ਪਹਿਲੀ ਤੁਕ ਇਹ ਹੈ:—

'ਛਾਡਿ ਮਨ ਹਰਿ ਬਿਮੁਖਨ ਕੋ ਸੰਗ।'

ਇਹ ਤੁਕ ਇਸ ਬੀੜ ਵਿਚ ਦਿੱਤੀ ਹੈ, ਬਾਕੀ ਦੀਆਂ ਤੁਕਾਂ ਲਈ ਥਾਂ ਖਾਲੀ ਪਈ ਹੈ।

ਚੰਦ ਬਰਦਾਈ ਭਾਟ, ਲਾਹੌਰ ਦਾ ਰਹਨ ਵਾਲਾ 'ਪ੍ਰਿਥੀਰਾਜ ਰਾਸੋ' ਦਾ ਪ੍ਰਸਿਧ ਰਚਤਾ ਸੀ, ਉਸਦੀ ਬੰਸ ਵਿਚ, ਸਤਵੀਂ ਪੀੜ੍ਹੀ ਵਿਚ ਭੱਟ ਸੂਰਦਾਸ ਜੀ ਹੋਏ ਹਨ। ਇਹ ਆਪਣੇ ਛੇ ਭ੍ਰਾਵਾਂ ਵਿਚੋਂ ਸਭ ਤੋਂ ਛੋਟੇ ਸਨ ਤੇ ਨੇਤ੍ਰਹੀਨ ਸਨ। ਸ੍ਰੀ ਗੁਰੂ ਨਾਨਕ ਦੇਵ ਦੇ ਜੋਤੀ ਜੋਤ ਸਮਾਣ ਸਮੇਂ ਇਹ ਭਰ ਜਵਾਨ ਸਨ। ਗੋਸ੍ਵਾਮੀ ਵਲਭਾਚਾਰਯ ਜੀ ਨੇ ਇਹਨਾਂ ਦੀ ਕਵਿਤਾ ਵਿਚ ਨਿਪੁਨਤਾ, ਅਤੇ ਰਾਗ ਵਿਚ ਪ੍ਰਵੀਨਤਾ ਪਰ ਪ੍ਰਸੰਨ ਹੋਕੇ ਇਹਨਾਂ ਨੂੰ ਗੋਵਰਧਨ ਵਿਚ ਆਪਣੇ 'ਸ੍ਰੀਨਾਥ ਜੀ' (ਕ੍ਰਿਸ਼ਨ ਜੀ) ਦੇ ਮੰਦਰ ਦੀ ਕੀਰਤਨ ਸੇਵਾ ਸੌਂਪੀ ਸੀ, ਜੋ ਇਹ ਆਪਣੇ ਅੰਤ ਪਰਯੰਤ ਕਰਦੇ ਰਹੇ। ਸੰਮਤ ੧੫੭੬ (ਸਨ ੧੫੧੯ ਈਸਵੀ) ਇਹ ਮੰਦਰ ਵਿਚ ਖੜੀ ਪੂਰਨਮਲ ਨੇ ਬਨਵਾਇਆ ਸੀ। ਸੂਰਦਾਸ ਜੀ ਦੀ ਵਾਫਰ ਰਚਨਾ 'ਸੂਰ ਸਾਗਰ', 'ਸੂਰ ਉਕਤਾਵਲੀ' ਗ੍ਰੰਥਾਂ ਵਿਚ ਮੌਜੂਦ ਹੈ। ਇਹ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਣਨ ਨਾਲੋਂ, ਅੱਧੀ ਸਦੀ ਤੋਂ ਵਧੀਕ ਪਹਿਲੇ ਤਿਆਰ ਹੋਕੇ ਦੇਸ਼ਾਂਤ੍ਰਾਂ ਵਿਚ ਆਮ ਫੈਲ ਚੁਕੇ ਸਨ। ਸੂਰਦਾਸ ਜੀ ਦੇ ਗ੍ਰੰਥਾਂ ਦੀ ਭਾਖਾ ਪਛਮੀ ਹਿੰਦੀ ਹੈ, ਅਤੇ ਟਕਸਾਲੀ ਬੋਲੀ ਸਮਝੀ ਜਾਂਦੀ ਹੈ। ਮਸ਼ਹੂਰ ਗੱਲ ਤਾਂ ਇਹ ਹੈ ਕਿ ਇਸ ਨੇਤ੍ਰਹੀਨ ਸੂਰਦਾਸ ਜੀ ਨੇ ਸਵਾ ਲਖ 'ਵਿਸ਼ਨੁ ਪਦੇ' ਰਚੇ ਸਨ। ਇਹਨਾਂ ਦੇ

ਜੀ ਦੇ ਵਿਸ਼ਨੁ ਪਦਿਆਂ ਵਿਚੋਂ ਚੋਣੀਆਂ, ਚੋਣੀਆਂ ਤੁਕਾਂ ਦੇ ਦੋ ਸ਼ਬਦ
ਸ੍ਰੀਗੁਰੂ ਗ੍ਰੰਥ ਸਾਹਿਬ ਵਿਚ 'ਸੂਰਦਾਸ' ਦੇ ਨਾਮ ਪੁਰ ਚੜ੍ਹੇ ਹਨ,
ਅਤੇ ਇਕ ਤੀਜਾ ਸ਼ਬਦ ਏਸੇ ਸੂਰਦਾਸ ਦਾ ਗੁਰੂ ਨਾਨਕ ਸਾਹਿਬ
ਦੇ ਨਾਮ ਤੇ ਛੇਕੜਲੀ ਤੁਕ ਵਿਚ 'ਸੂਰਦਾਸ' ਦੀ ਛਾਪ ਦੀ ਥਾਂ 'ਨਾਨਕ'
ਛਾਪ ਬਣਾਕੇ ਦਿੱਤਾ ਹੈ। ਇਸ ਤੀਜੇ ਸ਼ਬਦ ਦਾ ਜ਼ਿਕਰ ਅਸੀਂ ਅਗੇ
ਜਾਕੇ ਕਰਾਂਗੇ। ਦੂਜਾ ਸ਼ਬਦ ਜਿਸਦੀ ਪਹਿਲੀ ਤੁਕ ਇਹ ਹੈ:-

"ਹਰਿ ਕੇ ਸੰਗ ਬਸੇ ਹਰਿ ਲੋਕ"

ਇਹ ਤਾਂ ਭਾਈ ਗੁਰਦਾਸ ਜੀ ਦੀ ਹੱਥੀਂ ਲਿਖੀ ਬੀੜ, ਅਰਥਾਤ 'ਆਦਿ-ਬੀੜ'
ਵਿਚ ਚੜ੍ਹਚੁਕਾ ਸੀ, ਅਤੇ ਪੁਰਾਣੇ ਜਾਂ ਨਵੇਂ ਹਥ ਦੇ ਲਿਖੇ ਤੇ ਛਾਪੇ ਦੇ,
ਸਭ ਗ੍ਰੰਥ ਸਾਹਿਬਾਂ ਵਿਚ ਮੌਜੂਦ ਹੈ। ਇਸ ਬਾਬਤ ਕੋਈ ਵਿਸ਼ੇਸ਼ ਗਲ
ਕਰਨ ਦੀ ਲੋੜ ਨਹੀਂ॥ ਪਰ ਪਹਿਲਾ ਸ਼ਬਦ, ਜਿਸਦੀ ਮੁਢਲੀ ਤੁਕ,
'ਛਾਡਿ ਮਨ ਹਰਿ ਬੇਮੁਖਨ ਕੋ ਸੰਗੁ' ਹੈ, ਓਹ ਪਹਿਲੇ ਪਹਿਲ ਭਾਈ
ਬੰਨੋ ਜੀ ਵਾਲੀ ਬੀੜ ਵਿਚ ਦਰਜ ਹੋਇਆ, ਅਤੇ ਉਸੇ ਤੋਂ ਹੋਰ
ਬੀੜਾਂ ਦੇ ਲਿਖਾਰੀਆਂ ਨੇ ਲਿਆ; ਕਿਸੇ ਨੇ ਅਗੋਂ ਕਿਸੇ ਨੇ ਪਿਛੋਂ, ਕਿਸੇ
ਨੇ ਭਾਈ ਬੰਨੋਂ ਜੀ ਵਾਲੀ ਬੀੜ ਤੋਂ ਸਿਧਾ, ਅਤੇ ਕਿਸੇ ਨੇ ਉਸਦੀ
ਨਕਲ ਤੋਂ ਨਕਲ ਕੀਤਾ।

ਪਰ ਭਾਈ ਬੰਨੋਂ ਵਾਲੀ ਬੀੜ ਵਿਚ ਵੀ ਇਹ ਸਾਰਾ ਸ਼ਬਦ ਇਕੋ
ਵਾਰੀ ਦਰਜ ਨਹੀਂ ਸੀ ਹੋਇਆ। ਸੰਮਤ ੧੬੪੯ ਵਿਚ, ਜਦ
'ਆਦਿ-ਬੀੜ' ਪੰਚਮ ਗੁਰੂ ਨੇ ਤਿਆਰ ਕੀਤੀ, ਭਾਈ ਬੰਨੋਂ ਜੀ
ਦਾ ਜੋ ਲਿਖਾਰੀ ਮਾਂਗਟ ਤੋਂ ਲਾਹੌਰ ਆਉਂਦਾ ਰਸਤੇ ਵਿਚ ਉਤਾਰਾ
'ਆਦਿ-ਬੀੜ' ਤੋਂ ਕਰ ਰਿਹਾ ਸੀ, ਉਸਨੇ ਪਹਿਲੀ ਤੁਕ, 'ਛਾਡਿ ਮਨ ਹਰਿ

ਹਰਿ ਬੇਮੁਖਨ ਕੇ ਸੰਗ, ਤਾਂ ਪਰਮਾਨੰਦ ਜੀ ਦੇ ਸ਼ਬਦ ਪਿਛੋਂ ਲਿਖ ਦਿਤੀ, ਪਰ ਅਗਲੀਆਂ ਤੁਕਾਂ ਕੋਈ ਤਕੜੀ ਯਾਦ ਨਹੀਂ ਸਨ, ਸੋ ਉਹਨਾਂ ਲਈ ਥਾਂ ਕੋਰੀ ਛਡਕੇ ਅਗੇ ਸੂਰਦਾਸ ਜੀ ਦਾ ਦੂਜਾ ਸ਼ਬਦ, 'ਹਰਿ ਕੇ ਸੰਗ ਬਸੇ ਹਰਿਲੋਕਾ' ਵਾਲਾ ਲਿਖ ਦਿਤਾ, ਪਰ ਗਿਣਤੀ ਵਿਚ ਪਹਿਲੇ ਸ਼ਬਦ ਦੀ ਇਕ ਤੁਕ ਨੂੰ ਹੀ ਪੂਰਾ ਸ਼ਬਦ ਗਿਣਕੇ ਅੰਤ ਪੁਰ ਸੂਰਦਾਸ ਜੀ ਦੇ ਸ਼ਬਦਾਂ ਦੀ ਗਿਣਤੀ '੨' ਦਿੱਤੀ॥ ਪਿਛੋਂ ਕਦੇ ਕਿਸੇ ਹੋਰ ਲਿਖਣ ਵਾਲੇ ਨੇ ਛਡੀਆਂ ਹੋਈਆਂ ਤੁਕਾਂ, ਜਿਨ੍ਹਾਂ ਵਾਸਤੇ ਭਾਈ ਬੰਨੋ ਜੀ ਦੀ ਬੀੜ ਵਿਚ ਥਾਂ ਕੋਰੀ ਪਈ ਸੀ, ਲਿਖ ਦਿਤੀਆਂ; ਜਿਸ ਕਰਕੇ ਪਹਿਲੀ ਤੁਕ ਤਾਂ ਇਸ ਸ਼ਬਦ ਦੀ ਉਸੇ ਹਥ ਦੀ ਲਿਖੀ ਹੈ, ਜਿਸ ਹਥ ਦਾ ਪਹਿਲੋਂ ਆਏਹੋਏ ਪਰਮਾਨੰਦ ਜੀ ਦਾ ਸ਼ਬਦ, ਤੇ ਪਿਛੋਂ ਆਇਆ ਸੂਰਦਾਸ ਜੀ ਦਾ ਦੂਜਾ ਸ਼ਬਦ ਹਨ॥

ਉਪਰੰ ਜਦ ਸੰਮਤ ੧੬੬੦-੬੧ ਵਿਚ, 'ਆਦਿ-ਬੀੜ' ਤਯਾਰ ਹੋਜਾਣ ਤੋਂ ਅਧੀ ਸਦੀ ਪਿਛੋਂ, ਗਰਜਾਂ ਦੀ ਪ੍ਰੇਰਨਾ ਤੇ ਸਹਾਇਤਾ ਨਾਲ, ਕਰਤਾਰਪੁਰ (ਜਾਲੰਧਰ) ਵਿਚ, ਬਾਬਾ ਧੀਰਮਲ ਜੀ ਦੇ ਨਾਮ ਪੁਰ, ਜੋ ਉਸ ਵੇਲੇ ਗੱਦੀ ਦੇ ਨਿਆਣੇ ਦਸ-ਪੰਦਰੇ ਸਾਲ ਸਨ, ਉਹਨਾਂ ਦੀ ਮਾਤਾ ਨੇ ਕੁਝ ਸਕੀਰਾਂ ਦੀ ਮਦਦ ਨਾਲ ਕੋਸ਼ਿਸ਼ ਕੀਤੀ, ਉਹਨਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਇਕ ਕਾਪੀ ਦੀ ਲੋੜ ਸੀ। 'ਆਦਿ-ਬੀੜ' ਗੁਰੂ ਹਰਿਗੋਬਿੰਦ ਸਾਹਿਬ ਪਾਸ ਸੀ, ਅਤੇ ਭਾਈ ਬੰਨੋ ਵਾਲੀ ਬੀੜ ਬੰਨੋਆਣੀਆਂ ਪਾਸ, ਜੋ ਅਧਾਕ ਗੱਦੀ ਦੇ ਸੇਵਕ ਸਨ। ਇਹਨਾਂ ਦੋਂ ਬੀੜਾਂ ਦਾ ਮਿਲਨਾ ਅਸੰਭਵ ਸੀ, ਪਰ ਏਹਨਾਂ ਤੋਂ ਹੋਈਆਂ ਨਕਲਾਂ, ਜੋ ਅਧੀ ਸਦੀ ਵਿਚ ਹੋ ਚੁਕੀਆਂ ਸਨ ਕਈ ਹੋਰ ਲੋਕਾਂ ਪਾਸ ਮੌਜੂਦ ਸਨ। ਸੋ ਕਰਤਾਰਪੁਰ

ਵਾਲੀ ਗਈ ਕਰਤਾਰ ਵਾਲਿਆਂ ਨੂੰ ਇਹਨਾਂ ਨਕਲਾਂ ਵਿਚੋਂ ਜਿਹੜੀ ਨਕਲ ਮਿਲ ਸਕੀ, ਓਹ ਉਤਾਰਾ ਰਾਮਦਾਸਪੁਰੇ ਮੰਗਾਈ ਹੋ ਗਈ। ਜੋ ਨਕਲ ਉਹਨਾਂ ਨੂੰ ਮਿਲੀ, ਉਹ ਭਾਈ ਬੰਨੋ ਵਾਲੀ ਬੀੜ ਦੀ ਨਕਲ ਜਾਂ ਨਕਲ ਦੀ ਨਕਲ ਸੀ, ਅਤੇ ਜਿਸ ਵਿਚ ਮੀਰਾਬਾਈ ਦਾ ਸ਼ਬਦ ਅਤੇ ਸੂਰਦਾਸ ਦੇ ਪਹਿਲੇ ਵਾਧੂ ਸ਼ਬਦ ਦੀ ਪਹਿਲੀ ਤੁਕ 'ਛਾਡਿ ਮਨ ਹਰਿ ਬੇਮੁਖਨ ਕੋ ਸੰਗ' ਮੌਜੂਦ ਸਨ। ਸੋ ਇਸ ਤੋਂ ਨਕਲ ਕਰਕੇ ਸਮੇ 'ਕਰਤਾਰਪੁਰ ਦੀ ਬੀੜ' ਲਿਖਣਵਾਲੇ ਸਜਣਾਂ ਨੇ ਭੀ ਇਹ ਮੀਰਾਂ ਬਾਈ ਦਾ ਸ਼ਬਦ, ਅਤੇ ਸੂਰਦਾਸ ਦੀ ਇਕਲੀ ਤੁਕ ਨਕਲ ਕਰ ਲਏ, ਜੋ ਉਸ ਵਿਚ ਹੁਣ ਭੀ ਮੌਜੂਦ ਹਨ, ਹਾਂ ਮੀਰਾਬਾਈ ਦੇ ਸ਼ਬਦ ਉਪਰ ਪਿਛੋਂ ਕਿਸੇ ਨੇ ਲੀਕਾਂ ਮਾਰ ਦਿੱਤੀਆਂ ਹਨ, ਜਿਸਦਾ ਕਾਰਣ ਅਸੀਂ ਅੱਗੇ ਜਾਕੇ ਦਸਾਂਗੇ॥

ਰਿਹਾ ਸੂਰਦਾਸ ਦਾ ਵਾਧੂ ਸ਼ਬਦ, ਜੋ ਆਦਿ-ਬੀੜ ਵਿਚ ਨਹੀਂ ਸੀ। ਕੁਝ ਵਿਦਵਾਨ ਤੇ ਪਤਵੰਤੇ ਸਿਖਾਂ ਦੀ ਇਕ ਕਮੇਟੀ ਨੇ ਇਕ ਗ੍ਰੰਥ 'ਸ਼ਬਦਾਰਥ' ਨਾਮ ਦਾ ਛਾਪਿਆ ਹੈ, ਉਸ ਵਿਚ ਲਿਖੇ ਮੁਤਾਬਕ, ਇਹ ਸਾਰੇ ਦਾ ਸਾਰਾ ਸ਼ਬਦ ਕਰਤਾਰਪੁਰ ਵਾਲੀ ਬੀੜ ਵਿਚ ਨਕਲ ਕੀਤਾ ਗਿਆ, ਪਿਛੋਂ ਇਕ ਖਾਸ ਕਾਰਣ ਕਰਕੇ ਉਸ ਪਰ ਹੜਤਾਲ ਫੇਰ ਦਿੱਤੀ ਗਈ, ਖਾਲੀ ਪਹਿਲੀ ਤੁਕ ਕਿਸੇ ਤਰਾਂ ਬਚ ਗਈ, ਜੋ ਉਸ ਬੀੜ ਵਿਚ ਹੁਣ ਵੀ ਹੈ, ਅਤੇ ਜੋ ਗ੍ਰੰਥ ਸਾਹਿਬ ਇਸ ਬੀੜ ਨਾਲ ਮੇਲਕੇ ਛਾਪੇ ਗਏ ਹਨ ਉਹਨਾਂ ਵਿਚ ਬਰਕਰਾਰ ਰੱਖੀ ਹੋਈ ਹੈ।

'ਸ਼ਬਦਾਰਥ' ਸਟੀਕ ਗ੍ਰੰਥ ਸਾਹਿਬ ਹੈ, ਜੋ ਚਾਰ ਜਿਲਦਾਂ ਵਿਚ ਛਾਪੇ ਗਏ ਹਨ। ਇਸ ਇਕੱਲੀ ਬਚਗਈ ਤੁਕ ਬਾਬਤ

ਪੰਨੇ ੧੨੫੩ ਤੇ ਇਹ ਫੁਟਨੋਟ ਜਾਂ ਟਿਪਣੀ ਦਿੱਤੀ ਹੈ:-

"੧੨- ਇਹ ਸ਼ਬਦ ਭਾਈ ਬੰਨੋ ਦੀ ਬੀੜ ਵਿਚ ਸਾਰੇ ਦਾ ਸਾਰਾ ਦਿੱਤਾ ਹੈ। ਪਰ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਹਿਲੀ ਤੁਕ ਤੋਂ ਬਿਨਾਂ ਬਾਕੀ ਸਾਰੀਆਂ ਤੁਕਾਂ ਉਤੇ ਹੜਤਾਲ ਫੇਰੀ ਹੋਈ ਹੈ। ਇਹਨਾਂ ਵਿਚ ਬੇਮੁਖ ਨੂੰ ਸਪ, ਹਾਥੀ, ਕਾਂ ਗਧੇ, ਪਥਰ, ਕਾਲੀ ਕੰਬਲੀ ਨਾਲ ਤਸ਼ਬੀਹ ਦੇਕੇ ਸਦਾ ਲਈ ਅਜੋਗ ਤੇ ਅਭਾਗਾ ਸਾਬਤ ਕੀਤਾ ਹੈ, ਅਤੇ ਸੁਧਾਰ ਦੀ ਕੋਈ ਆਸ ਨਹੀਂ ਰੱਖੀ ਹੋਈ। ਇਸ ਲਈ ਗੁਰੂ ਜੀ ਨੇ ਸੂਚਨਾ ਮਾਤ੍ਰ ਇੱਕ ਤੁਕ ਦੇਕੇ ਬਾਕੀ ਦੀਆਂ ਤੁਕਾਂ ਛੱਡ ਦਿਤੀਆਂ ਮਲੂਮ ਹੁੰਦੀਆਂ ਹਨ।"

ਏਸੇ ਲਿਖਤ ਨੂੰ ਦੇਖਕੇ, ਅਸਾਂ 'ਪ੍ਰਾਚੀਨ-ਬੀੜਾਂ' ਵਿਚ ਇਹੋ ਗਲ ਲਿਖੀ ਸੀ। ਇਹ 'ਸ਼ਬਦਾਰਥ' ਗ੍ਰੰਥ ਪਰੱਖੇ ਤੇ ਚੋਣਵੇਂ ਸਿਖਾਂ ਦੀ ਇਕ ਕਮੇਟੀ ਨੇ ਤਿਆਰ ਕਰਕੇ, ਇਕ ਮੁਖ ਗੁਰਦਵਾਰੇ 'ਪੰਜਾ ਸਾਹਿਬ' ਦੇ ਖਰਚ ਪੁਰ ਪ੍ਰਕਾਸ਼ਿਤ ਕੀਤਾ ਹੈ। ਇਸ ਕਮੇਟੀ ਦੇ ਮੈਂਬਰ ਹੇਠ ਲਿਖੇ ਸੱਜਣ ਸਨ:-

(੧) ਬਾਵਾ ਹਰਕਿਸ਼ਨ ਸਿੰਘ ਜੀ, ਐਮ. ਏ. ਪ੍ਰਿੰਸੀਪਲ ਖਾਲਸਾ ਕਾਲੇਜ ਗੁਜਰਾਂਵਾਲਾ।

(੨) ਪ੍ਰੋਫੈਸਰ ਤੇਜਾ ਸਿੰਘ ਜੀ ਐਮ. ਏ. ਖਾਲਸਾ ਕਾਲੇਜ, ਅੰਮ੍ਰਿਤਸਰ।

(੩) ਸ. ਨਿਰੰਜਨ ਸਿੰਘ ਜੀ ਐਮ. ਏ. ਪ੍ਰਿੰਸੀਪਲ ਸਿਖ ਨੈਸ਼ਨਲ ਕਾਲਜ, ਲਾਹੌਰ।

(੪) ਪ੍ਰੋਫੈਸਰ ਨਰੈਣ ਸਿੰਘ ਜੀ, ਐਮ. ਏ. ਖਾਲਸਾ ਕਾਲਜ
ਗੁਜਰਾਂਵਾਲਾ।

(੫) ਮਾਸਟਰ ਮਹਿਤਾਬ ਸਿੰਘ ਜੀ, ਬੀ. ਏ. ਹੈਡਮਾਸਟਰ, ਅਤੇ

(੬) ਗ੍ਯਾਨੀ ਸਰੂਪ ਸਿੰਘ ਜੀ ਜ਼ਾਹਿਰ।

ਉਪਰ ਉਧ੍ਰਿਤ ਕਰਕੇ ਟਿੱਪਣੀ ਕਰਨ ਵਾਲੇ ਸਜਣਾਂ ਨੂੰ ਸ਼ਾਇਦ ਇਹ ਗੱਲਾਂ ਨਹੀਂ ਸੁਝੀਆਂ ਕਿ ਯਦੀ ਗੁਰੂ ਅਰਜਨ ਦੇਵ ਨੇ (ਉਹਨਾਂ ਦੇ ਮੁਤਾਬਿਕ) ਇਹ ਤੁਕਾਂ, ਜਿਨ੍ਹਾਂ ਪਰ ਪਿੱਛੋਂ ਹੜਤਾਲ ਫੇਰੀ ਗਈ, ਪਹਿਲੋਂ ਕਿਉਂ ਲਿਖੀਆਂ, ਗੁਰੂ ਜੀ ਤਾਂ ਅਭੁੱਲ ਗੁਰੂ ਅਵਤਾਰ ਸਨ। ਫੇਰ ਪਹਿਲੀ ਤੁਕ ਸੂਚਨਾ ਮਾਤ੍ਰ ਕਿਉਂ ਛੱਡ ਦਿੱਤੀ, ਇਸ ਸੂਚਨਾ ਦੀ ਕੀ ਲੋੜ ਸੀ, ਤੇ ਇਹ ਤੁਕ ਕਿਸ ਗੱਲ ਦੀ ਸੂਚਨਾ ਦਰਸਾਂਦੀ ਹੈ?

ਅਸੀਂ ਸਮਝਦੇ ਸੀ ਕਿ ਅਜਿਹੇ ਭਲੇ ਸਜਣਾਂ ਦੀ ਪ੍ਰਕਾਸ਼ਿਤ ਕੀਤੀ ਕਿਤਾਬ 'ਸਬਦਾਰਥ ਕੋਸ਼' ਵਿਚ ਦਿੱਤੇ ਇੱਕ ਬਿਆਨੇ ਵਾਕਿਆ (*factual statement*) ਉਤੇ ਇਤਬਾਰ ਕਰ ਸਕਦੇ ਹਾਂ। ਪਰ ਪ੍ਰਿੰਸੀਪਲ ਜੋਧ ਸਿੰਘ ਜੀ, ਖਾਲਸਾ ਕਾਲਜ, ਅੰਮ੍ਰਿਤਸਰ, ਸਾਡੀ ਕਿਤਾਬ 'ਪ੍ਰਾਚੀਨ-ਬੀੜਾਂ' ਪਰ ਨੁਕਤਾਚੀਨੀ ਕਰਕੇ ਲਿਖਦੇ ਹਨ ਕਿ ਕੋਈ ਤੁਕਾਂ ਲਿਖਕੇ ਉਹਨਾਂ ਪਰ ਹੜਤਾਲ ਨਹੀਂ ਫੇਰੀ ਹੋਈ, ਸਗੋਂ ਹੋਰ ਤੁਕਾਂ ਲਈ ਕਰਤਾਰਪੁਰ ਵਾਲੀ ਬੀੜ ਵਿਚ ਥਾਂ ਕੋਰੀ ਛਡੀ ਹੋਈ ਹੈ, ਅਤੇ ਕੋਰੀ ਥਾਂ ਦੇ ਪਿੱਛੋਂ ਸੂਰਦਾਸ ਦਾ ਪਦਾ ਜਿਸਦੀ ਪਹਿਲੀ ਤੁਕ ਹੈ: 'ਹਰਿ ਕੇ ਸੰਗ ਬਸੇ ਹਰਿ ਲੋਕ,' ਲਿਖਿਆ ਹੈ। ਜੇ ਇਹ ਗਲ ਠੀਕ ਹੁੰਦੀ ਤਾਂ ਜਿਵੇਂ ਭਾਈ ਬੰਨੋਵਾਲੀ ਬੀੜ ਵਿਚ ਥਾਂ ਕੋਰੀ ਛੱਡੀ ਹੋਈ ਹੁੰਦੀ ਸੀ, ਅਤੇ ਛੱਡੀਆਂ ਹੋਈਆਂ

ਤੁਕਾਂ ਪਿਛੋਂ ਕਿਸੇ ਹੋਰ ਨੇ ਲਿਖੀਆਂ (ਵੇਖੋ ਸਫ਼ਾ ੧੩੮ 'ਪ੍ਰਾਚੀਨ-ਬੀੜਾਂ') *

ਇਹ ਦੋ ਗੱਲਾਂ ਕਿ (੧) ਹਰਤਾਲ ਫੇਰੀ ਹੋਈ ਹੈ, ਅਤੇ ਇਹ ਕਿ (੨) ਥਾਂ ਕੋਰੀ ਛੱਡੀ ਹੋਈ ਹੈ, ਜ਼ਰੂਰ ਪਰਸਪਰ ਵਿਰੁਧ ਹਨ। ਜੇ ਇਕ ਠੀਕ ਹੈ ਤਾਂ ਦੂਜੀ ਗ਼ਲਤ ਹੈ; ਜੇਕਰ ਥਾਂ ਕੋਰੀ ਪਈ ਹੈ, ਤਾਂ ਹਰਤਾਲ ਫਿਰੀ ਹੋਈ ਨਹੀਂ। ਦੋਵੇਂ ਗੱਲਾਂ ਖ਼ਾਲੀ ਇਕ ਹਾਲਤ ਵਿਚ ਠੀਕ ਹੋ ਸਕਦੀਆਂ ਹਨ; ਉਹ ਇਹ ਕਿ ਪਹਿਲੇ ਹਰਤਾਲ ਜਾਂ ਸਫ਼ੈਦਾ ਲਗਾ ਹੋਇਆ ਸੀ, ਪਰ 'ਪ੍ਰਾਚੀਨ-ਬੀੜਾਂ' ਦੇ ਪ੍ਰਕਾਸ਼ਿਤ ਹੋਣ ਦੇ ਪਿਛੋਂ ਉਹ ਉਪਰਲਾ ਪੋਚਾ, ਅਤੇ ਉਸਦੇ ਹੇਠਾਂ ਦਬੇ ਅੱਖਰ ਕਿਸੇ ਤਰ੍ਹਾਂ ਦੂਰ ਕਰ ਦਿੱਤੇ ਗਏ ਹਨ, ਅਤੇ ਇਹ ਕੀਤਾ ਜਾ ਸਕਦਾ ਹੈ। ਪਰ ਅਸੀਂ ਦਲੀਲ ਦੀ ਖ਼ਾਤਰ ਇਹ ਮੰਨ ਲਾਂਗੇ ਕਿ ਥਾਂ ਮੁਢ ਤੋਂ ਹੀ ਕੋਰੀ ਛਡੀ ਹੋਈ ਚਲੀ ਆਉਂਦੀ ਹੈ।

ਹੁਣ ਵਿਚਾਰ ਵਾਲੀ ਗੱਲ ਇਹ ਹੈ ਕਿ ਇਸ ਨਵੀਂ ਦਸੀ ਗੱਲ ਜਾਂ *fact* ਦਾ ਅਸਰ ਸਾਡੀ ਕਿਤਾਬ ਵਿਚ ਕਢੇ ਨਤੀਜੇ ਪਰ ਕੀ ਪੈਂਦਾ ਹੈ? ਜਵਾਬ ਹੈ ਕਿ ਕੁਛ ਭੀ ਨਹੀਂ। ਸਗੋਂ ਜੇ ਸੋਚਿਆ ਜਾਵੇ ਤਾਂ ਇਹ ਨਵੀਂ ਗੱਲ ਉਸ ਨਤੀਜੇ ਨੂੰ ਹੋਰ ਭੀ ਪੱਕਾ ਕਰਦੀ ਹੈ॥

ਇਹ ਉਪਰ ਦਸਿਆ ਗਿਆ ਹੈ ਕਿ ਭਾਈ ਬੰਨੋਂ ਵਾਲੀ ਬੀੜ ਵਿਚ ਸੂਰਦਾਸ ਜੀ ਦਾ ਪੂਰਾ ਪਦਾ (ਜਿਸ ਤਰ੍ਹਾਂ ਕਿ 'ਸੂਰ-ਸਾਗਰ' ਵਿਚ ਹੈ) ਏਥੇ ਨਹੀਂ ਦਿੱਤਾ ਗਿਆ, ਦੂਜ ਤੁਕਾਂ ਛਡ ਦਿਤੀਆਂ ਗਈਆਂ ਹਨ। ਕਰਤਾਰ

---

(* ਸਿਧਾਂਤ ਦੀਆਂ ਗ਼ਲਤੀਆਂ ਤਾਂ 'ਸ਼ਬਦਾਰਥ ਕੋਸ਼' ਵਿਚ ਅਨੇਕਾਂ ਹਨ। ਜਿਵੇਂ ਮਰਦਾਨੇ ਦੇ ਮੋਢੇ ਬਰਨਨ ਵਾਲੀ ਅਤੇ ਵੈਰੇ ਮਰਦ ਵਾਲੀਆਂ ਬਹਿਸਾਂ ਵਾਲੀਆਂ ਟਿੱਪਣੀਆਂ ਨੂੰ ਸਭ ਸਮਝਦੀਆਂ ਹਨ। ਅਕਲਮੰਦ ਦੇ ਸਿਧਾਂਤ ਸਬੂਤਾਂ ਤੋਂ ਇਸ ਗੱਲ ਦੀ ਅਜੇ ਉਮੀਦ ਨਹੀਂ ਸਾਂ ਰਖਦੇ॥)

ਪੁਰ ਵਾਲੀ ਬੀੜ ਵਿਚ ਏਸ ਛਾਂਟੇ ਹੋਏ ਸਬਦ ਲਈ ਉਤਨੀ ਹੀ
ਥਾਂ ਕੋਰੀ ਛਡੀ ਹੋਈ, ਜਿੰਨੀ ਕੁ ਕਿ ਭਾਈ ਬੰਨੋ ਵਾਲੀ ਬੀੜ ਵਿਚ
ਛਡੀ ਹੋਈ ਹੁੰਦੀ ਸੀ, ਇਹ ਦਸਦੀ ਹੈ ਕਿ ਕਰਤਾਰਪੁਰ ਵਾਲੀ
ਬੀੜ, ਮੰਗਟ ਵਾਲੀ ਬੀੜ ਤੋਂ ਨਕਲ ਕੀਤੀ ਗਈ। ਪਰ ਅਸੀ ਇਸ
ਗਲ ਪਰ ਜ਼ੋਰ ਨਹੀਂ ਦੇਂਦੇ, ਪਾਠਕ ਦਾ ਜੀਉ ਕਰੇ ਤਾਂ ਬੇਸ਼ਕ ਏਸਨੂੰ
ਛਡਦੇਵੇ॥

ਅਸਾਂ ਇਹ ਭੀ ਕਿਹਾ ਹੈ ਕਿ ਕਰਤਾਰਪੁਰ ਵਾਲੀ ਬੀੜ ਭਾਈ ਬੰਨੋ
ਵਾਲੀ ਬੀੜ ਤੋਂ ਸਿਧੀ ਨਕਲ ਨਹੀਂ ਸੀ ਕੀਤੀ ਗਈ। ਇਹਨਾਂ ਦੋਹਾਂ ਦੇ
ਵਿਚਾਲੇ ਘਟ ਤੋਂ ਘਟ ਇਕ ਹੋਰ ਬੀੜ ਸੀ, ਜਿਸ ਤੋਂ ਕਰਤਾਰਪੁਰ
ਵਾਲੀ ਬੀੜ ਨਕਲ ਕੀਤੀ ਗਈ। ਇਹ ਵਿਚਾਲੇ ਵਾਲੀ ਬੀੜ ਪ੍ਰਤਖ
ਹੈ ਕਿ ਭਾਈ ਬੰਨੋ ਵਾਲੀ ਬੀੜ ਤੋਂ ਉਸ ਵੇਲੇ ਨਕਲ ਕੀਤੀ ਗਈ ਜਦੋਂ
ਹਾਲੀ ਉਸ ਵਿਚੋਂ ਸੂਰਦਾਸ ਦੇ ਪਦੇ ਦੀਆਂ ਲਿਖਕੇ ਛਡ ਦਿਤੀਆਂ ਗਈਆਂ
ਤੁਕਾਂ, ਕਿਸੇ ਪਿਛੋਂ ਆਉਣ ਵਾਲੇ ਲਿਖਾਰੀ ਨੇ ਨਹੀਂ ਸਨ ਲਿਖੀਆਂ।

ਕਰਤਾਰਪੁਰ ਵਾਲੀ ਬੀੜ ਨੂੰ ਅਸੀ ਭਾਈ ਬੰਨੋ ਵਾਲੀ ਬੀੜ ਤੋਂ
ਸਿਧੀ ਨਕਲ ਹੋਈ ਨਹੀਂ ਮੰਨ ਸਕਦੇ, ਇਸਦੇ ਕਈ ਕਾਰਣ ਹਨ, ਜਿਨ੍ਹਾਂ
ਵਿਚ ਇਕ ਇਹ ਹੈ ਕਿ ਇਹਨਾਂ ਦੋਹਾਂ ਦੇ ਵਿਚਕਾਰ ੪੮ ਵਰ੍ਹੇ ਜਾਂ
ਅਧੀ ਸਦੀ ਦੀ ਵਿਥ ਸੀ, ਅਤੇ ਇਹਨਾਂ ਅਠਤਾਲੀ ਵਰ੍ਹਿਆਂ ਵਿਚ
ਭਾਈ ਬੰਨੋ ਦੀ ਬੀੜ ਤੋਂ ਕਈ ਨਕਲਾਂ ਸਿਧੀਆਂ ਹੋ ਚੁਕੀਆਂ
ਸਨ, ਜਿਨ੍ਹਾਂ ਵਿਚ ਸੂਰਦਾਸ ਦਾ ਸ਼ਬਦ ਪੂਰਾ ਉਸ ਸ਼ਕਲ ਵਿਚ ਦਿੱਤਾ
ਹੈ ਕਿ ਜਿਸ ਸ਼ਕਲ ਵਿਚ ਪਿਛੋਂ ਭਾਈ ਬੰਨੋ ਵਾਲੀ ਬੀੜ ਵਿਚ
ਮੁਕਮਲ ਕੀਤਾ ਗਿਆ। ਸੂਰਦਾਸ ਦੇ ਪਦੇ ਦੀਆਂ ਛੇ ਤੁਕਾਂ ਜੋ ਪਹਿਲੇ

ਲਿਖਾਰੀ ਨੇ ਛੱਡ ਦਿੱਤੀਆਂ ਸਨ, ਅਤੇ ਜਿਨ੍ਹਾਂ ਦੇ, ਪਰਸਿੱਧ ਦੇ ਪਿਛੋਂ, ਲਿਖਣ ਲਈ ਉਸਨੇ ਥਾਂ ਕੋਰੀ ਛੱਡੀ ਸੀ, ਉਹ ਕਦ ਤੇ ਕਿਸਨੇ ਮਾਂਗਟ ਵਾਲੀ ਬੀੜ ਵਿਚ, ਉਸ ਪਹਿਲੇ ਲਿਖਾਰੀ ਦੇ ਕਿਤਨਾ ਚਿਰ ਬਾਅਦ ਲਿਖੀਆਂ, ਭਰੋਸੇ ਨਾਲ ਕਿਹਾ ਨਹੀਂ ਜਾ ਸਕਦਾ; ਬਹਰ ਹਾਲ ਉਹ ਦੂਜਾ ਲਿਖਾਰੀ ਸੰਮਤ ੧੬੬੧ ਤੋਂ ਪਿਛੋਂ ਹੋਇਆ। ਸੰਮਤ ੧੬੬੧ ਵਿਚ ਕਿਸੇ ਲਿਖਾਰੀ ਨੇ ਭਾਈ ਬੰਨੋ ਵਾਲੀ ਬੀੜ ਤੋਂ ਉਤਾਰਾ ਕੀਤਾ, ਉਸ ਵਿਚ ਹਾਲੀ ਸੂਰਦਾਸ ਦੇ ਪਦੇ ਦੀਆਂ ਛਡੀਆਂ ਹੋਈਆਂ ਤੁਕਾਂ ਲਿਖੀਆਂ ਨਹੀਂ ਸਨ ਗਈਆਂ। ਇਸ ਸੰਮਤ ੧੬੬੧ ਵਾਲੀ ਨਕਲ ਤੋਂ ਕਰਤਾਰਪੁਰ ਵਾਲੀ ਬੀੜ, ਸਿਧੀ ਜਾਂ ਕਿਸੇ ਦੂਸਰੀ ਨਕਲ ਤੋਂ, ਅਰਥਾਤ ਬਾਵਾਸਤਾ ਜਾਂ ਬਿਲਾਵਾਸਤਾ, ਨਕਲ ਹੋਈ॥ ਹੋ ਸਕਦਾ ਹੈ ਕਿ ਭਾਲ ਕਰਨ ਪੁਰ ਇਹ ਸੰਮਤ ੧੬੬੧ ਵਾਲੀ ਨਕਲ ਮਿਲ ਜਾਵੇ॥

ਅਧੀ ਤੁਕ ਲਿਖਕੇ ਬਾਕੀ ਤੁਕਾਂ ਲਈ ਕੋਰੀ ਥਾਂ ਛਡ ਦੇਣ ਬਾਬਤ ਜੋ ਇਤਰਾਜ਼ ਹੋ ਸਕਦੇ ਹਨ, ਉਹਨਾਂ ਸਭ ਦੀ ਜ਼ਿਮੇਵਾਰੀ ਦਾ ਬੋਝ ਭਾਈ ਬੰਨੋ ਜੀ ਦੇ ਉਸ ਲਿਖਾਰੀ ਦੇ ਸਿਰ ਹੈ, ਜਿਸਨੇ ਇਹ ਕੰਮ ਕੀਤਾ, ਅਤੇ ਪਰਮਾਨੰਦ ਜੀ ਦੇ ਪਦੇ ਦੇ ਪਿਛੇ ਸੂਰਦਾਸ ਦੇ ਪਦੇ ਦੀ ਅਧੀ ਤੁਕ, ਲਿਖਕੇ, ਆਮ ਸਿਖਾਂ ਦੇ ਖਿਆਲ ਵਿਚ, ਆਪਣੀ ਬੀੜ ਨੂੰ ਖਾਰੀ ਬਣਾ ਦਿੱਤਾ, ਤੇ ਭਾਈ ਬੰਨੋ ਜੀ ਵਾਸਤੇ, ਉਹਨਾਂ ਲੋਕਾਂ ਦੀ ਨਾਰਾਜ਼ਗੀ ਦਾ ਸਬਬ ਪੈਦਾ ਕੀਤਾ। ਪਰ ਉਸ ਲਿਖਾਰੀ ਨੇ ਜੋ ਗਲਤੀ ਕੀਤੀ, ਉਹ ਮੁਆਫ਼ ਕੀਤੀ ਜਾ ਸਕਦੀ ਹੈ; ਸਗੋਂ ਅਸਲ ਵਿਚ ਇਉਂ ਹੋਣੀ ਜ਼ਰੂਰੀ ਹੈ, ਜਿਸ ਤਰ੍ਹਾਂ ਅਸੀ ਹੁਣ ਦਸਦੇ ਹਾਂ।

ਪਰਮਾਨੰਦ ਜੀ ਤੇ ਸੂਰਦਾਸ ਜੀ ਦੋਵੇਂ ਗੋਸੁਆਮੀ ਵਲਭਾਚਾਰਯ

ਦੇ ਸਿਸ਼ਯ ਸਨ, ਅਤੇ ਦੋਵੇਂ ਕ੍ਰਿਸ਼ਣ ਜੀ ਦੇ ਪ੍ਰੇਮ ਵਿਚੋਂ ਭਿੱਜੀ ਬਾਣੀ,
ਅਤੇ ਡਾਢੀ ਸਰਸ, ਦਿਲਖਿਚਵੀਂ, ਤਨਮਯਤਾ ਨਾਲ ਰਚੀ ਕਵਿਤਾ
ਕੀਤਾ ਕਰਦੇ ਸਨ, ਜਿਸ ਕਰਕੇ ਇਸ ਪੰਥ ਦੇ ਅੱਠ ਮੁਖੀ ਭਗਤਾਂ
ਜਾਂ 'ਅਸ਼ਟ-ਛਾਪ' ਵਿਚ ਗਿਣੇ ਜਾਂਦੇ ਸਨ, ਅਰਥਾਤ ਓਹ ਜਿਨ੍ਹਾਂ
ਦੀ ਰਚੀ ਬਾਣੀ ਭਗਵਤ-ਪ੍ਰੇਰਿਤ (god-inspired)
ਅਤੇ ਸਹੀ ਸਮਝੀ ਜਾਂਦੀ ਸੀ। ਦੋਵੇਂ ਕੀਰਤਨ ਵੀ ਇਕੱਠੇ ਕੀਤਾ
ਕਰਦੇ ਸਨ॥ 'ਸੁਰ-ਸਾਗਰ' ਵਿਚ, ਪਰਮਾਨੰਦ ਜੀ ਦੇ ੮੩੫ ਪਦੇ,
'ਪਰਮਾਨੰਦ ਸਾਗਰ' ਵਿਚ ਇਕੱਠੇ ਕੀਤੇ ਗਏ ਹਨ॥ "ਪ੍ਰਭੂ ਇਨਕੇ
ਦਰਸਨ ਪਰ ਕ੍ਰਿਸ਼ਨ-ਭਗਤੋਂ ਕੇ ਮੂੰਹ ਸੇ ਪ੍ਰਾਯ: ਸੁਨਤੇ ਥੇਂ ਆਤੇ
ਥੇ।" ਅਤੇ ਕਈ ਪਦੇ ਪਰਮਾਨੰਦ ਅਤੇ ਸੂਰਦਾਸ ਦੋਹਾਂ ਦੇ ਨਾਮ
ਪਰ ਪ੍ਰਸਿਧ ਸਨ, ਜਿਸਤਰਾਂ ਕਿ ਹੋਰ ਕਵੀਆਂ ਅਤੇ ਭਗਤਾਂ ਦੇ
ਰਲੇ ਮਿਲੇ ਮਿਲਦੇ ਹਨ॥

ਸੋ ਜਿਸ ਵੇਲੇ ਭਾਈ ਬੰਨੋ ਜੀ ਦਾ ਲਿਖਾਰੀ, ਪਰਮਾਨੰਦ ਜੀ ਦਾ
ਪਦ ਨਕਲ ਕਰਨ ਲੱਗਾ, ਉਸਨੇ,

'ਛਾਡਿ ਮਨ ਹਰਿ ਬੇਮੁਖਨ ਕੋ ਸੰਗ'

ਵਾਲੇ ਪਦ ਨੂੰ ਲਿਖਣਾ ਆਰੰਭ ਕਰ ਦਿਤਾ, ਪਰ ਹਾਲੀ ਮੁਢਲੀ ਤੁਕ
ਜਾਂ ਅਸਥਾਈ ਹੀ ਲਿਖੀ ਸੀ ਕਿ ਮਨ ਵਿਚ ਕੁਝ ਭਰਮ ਉਠੇ, ਜਿਸਤੇ
ਉਸਨੇ ਅਗੇ ਲਿਖਣਾ ਬੰਦ ਕਰ ਦਿੱਤਾ; ਜਿਤਨੀਆਂ ਕੁ ਤੁਕਾਂ ਉਸ ਪਦ
ਦੀਆਂ ਸੁਣ ਰਖੀਆਂ ਸਨ, ਉਨ੍ਹਾਂ ਲਈ ਕੋਰੀ ਥਾਂ ਛਡ ਦਿੱਤੀ।
ਇਸ ਪਦ ਨੂੰ ਉਸਨੇ ਪਰਮਾਨੰਦ ਜੀ ਦਾ ਪਦ ਸਮਝਿਆ, ਜਿਸਤੇ ਸਾਡੇ
ਮੰਨੂਰ ਪਰਮਾਨੰਦ ਦਾ ਸ਼ਬਦ ਨਕਲ ਕਰਕੇ, ਆਪਣੇ ਮਨੋਂ ਨਵਾਂ ਸ਼ਬਦ

ਸ਼ੁਰੂ ਕਰਨ ਤੋਂ ਪਹਿਲੇ 'ਸੂਰਦਾਸ' ਦਾ ਨਾਮ ਦੇਣ ਦੀ ਲੋੜ ਹੀ ਨਾ ਸਮਝੀ
ਅਤੇ ਸਰ ਸਰ ਦੂਜਾ ਪਦਾ ਲਿਖਣਾ ਸ਼ੁਰੂ ਕਰ ਦਿੱਤਾ, ਅਤੇ ਹੋਰ ਨਕਲਾਂ
ਕਰਨ ਵਾਲਿਆਂ ਨੇ ਇਸ ਪਦੋਂ ਉਥੇ ਤਕਾਂ ਨਕਲ ਕਰ ਲਿਆ।

ਹੁਣ ਜੇ ਕਰਤਾਰਪੁਰ ਵਾਲੀ ਬੀੜ ਨੂੰ 'ਆਦਿ-ਬੀੜ' ਮਨੀਏ, ਤਦ
ਪਹਿਲੀ ਵਾਰੀ ਸੂਰਦਾਸ ਦੇ ਏਸ ਪਦੇ ਬਾਬਤ ਗਲਤੀ ਕਰਕੇ ਜੋ
ਸ਼ੰਕਾਂ ਜਾਂ ਇਤਰਾਜ਼ ਭਾਈ ਬੰਨੋ ਜੀ ਦੇ ਲਿਖਾਰੀ ਪਰ ਹੁੰਦੇ ਸਨ, ਓਹ
ਸਭ ਦੇ ਸਭ ਖ਼ੁਦ ਗੁਰੂ ਅਰਜਨ ਦੇਵ ਪਰ ਅਤੇ ਭਾਈ ਗੁਰਦਾਸ ਪਰ
ਲਾਗੂ ਹੁੰਦੇ ਹਨ। ਭਾਈ ਗੁਰਦਾਸ ਪਰ ਏਸ ਵਾਸਤੇ ਕਿ ਓਹ ਨਿਰੇ ਪੁਰੇ
ਲਿਖਾਰੀ (ਕਾਤਿਬ, ਜਿਨ੍ਹਾਂ ਨੂੰ ਅਖਰ-ਬੋਧ ਹੀ ਹੁੰਦਾ ਹੈ) ਨਹੀਂ ਸਨ, ਪਰ
ਉਚੇ ਵਿਦਵਾਨ ਸਨ, ਜੋ ਕੁਛ ਭੀ ਓਹਨਾਂ ਦਿਨਾਂ ਵਿਚ ਵਿਦਵਤਾ ਸਮਝੀ
ਜਾਂਦੀ ਸੀ॥ ਸਵਾਲ ਉਠੇਗਾ ਕਿ ਜਦ ਗੁਰੂ ਸਾਹਿਬ ਨੂੰ ਇਹ ਪੂਰਾ ਪਦ
ਦਰਕਾਰ ਨਹੀਂ ਸੀ, ਤਾਂ ਕਿਉਂ ਲਿਖਿਆ ਲਿਖਵਾਇਆ, ਅਤੇ ਨਾ ਭਾਈ
ਗੁਰਦਾਸ ਜੀ ਇਸ ਮੁਆਮਲੇ ਵਿਚ ਆਪਣੀ ਕੋਈ ਮਦਦ ਕਰ ਸਕੇ,
ਤਦ ਉਸ ਪਦ ਦੀ ਪਹਿਲੀ ਸਤਰ ਲਿਖੀ ਹੀ ਕਿਉਂ? ਏਸ
ਪਦੇ ਦਾ ਦੇਣਾ ਕੀਹ ਅਜਿਹਾ ਜ਼ਰੂਰੀ ਸੀ? ਜੇ ਨਾ ਹੁੰਦਾ ਤਦ ਕੀਹ
ਘਾਟਾ ਰਹਿ ਜਾਣਾ ਸੀ? ਫੇਰ ਸਿਰ ਪਰ 'ਸੂਰਦਾਸ' ਦਾ ਨਾਮ ਕਿਉਂ ਨਾ
ਦਿਤਾ? ਕੀਹ ਓਹਨਾਂ ਨੂੰ ਆਪ ਜਾਂ ਭਾਈ ਗੁਰਦਾਸ ਨੂੰ ਇਹ ਗਲ
ਮਾਲੂਮ ਨਹੀਂ ਸੀ, ਕਿ ਇਹ ਸੂਰਦਾਸ ਦਾ ਪਦਾ ਹੈ ਕਿ ਪਰਮਾਨੰਦ
ਦਾ? ਹੋਰ ਸੁਣੋ, ਗੁਰੂ ਗ੍ਰੰਥ ਸਾਹਿਬ ਦੀ ਬੀੜ ਬਨੂੜ (ਸੰਮਤ
੧੬੬੧) ਤੋਂ ਪਿਛੋਂ ਗੁਰੂ ਸਾਹਿਬ ਪੰਦਰਾਂ ਵਰ੍ਹੇ ਆਪ ਜੀਂਦੇ ਰਹੇ,
ਅਤੇ ਭਾਈ ਗੁਰਦਾਸ ਜੀ ਨੇ ਹੋਰ ਭੀ ੨੧ ਵਰ੍ਹੇ ਪਿਛੋਂ ਗੁਜ਼ਾਰਾ ਕੀਤਾ

(ਆਪਣੀ ਰਚੀਂ ਲਿਖਦੇ ਇਹ ਯਾਂ ਕੋਈ ਭਰਵਾਕੇ ਸਨ)। ਕੀ ਇਸ ਲਮੀ ਮੁਦੱਤ ਵਿਚ ਨਾ ਖੁਦ ਗੁਰੂ ਸਾਹਿਬ ਨੂੰ, ਅਤੇ ਨਾ ਛੱਤੀ ਵਰ੍ਹਿਆਂ ਵਿਚ ਭਾਈ ਗੁਰਦਾਸ ਜੀ ਨੂੰ ਹੀ, ਸੂਰਦਾਸ ਦੇ ਇਸ ਪਦੇ ਦਾ ਕਿਤੇ ਪਤਾ ਲੱਗਾ, ਅਤੇ ਨਾ ਕਿਤੋਂ ਲਿਖਿਆ ਮਿਲਿਆ, ਜਿਸਤੇ ਕੋਈ ਯਾਂ ਭਰਦੇ ਇਸ ਪਾੜੇ ਨੂੰ ਪੂਰਾ ਕਰਦੇ? ਭਾਈ ਗੁਰਦਾਸ ਇਸ ਅਰਸੇ ਵਿਚ ਕਿਤਨਾ ਚਿਰ ਬਨਾਰਸ ਰਹੇ, 'ਕਬਿੱਤ-ਸਵੱਯਾਂ' ਦੀ ਰਚਨਾ ਕੀਤੀ, 'ਸੂਰ-ਸਾਗਰ' ਦੀ ਇਸ ਦੇਸ਼ ਤਕ ਪ੍ਰਕਾਸ਼ਿਤ ਹੋ ਚੁਕਾ ਸੀ, ਹੋਰ ਕਿਤੋਂ ਨਹੀਂ ਤਾਂ ਬਨਾਰਸ ਵਿਚ ਤਾਂ 'ਸੂਰ-ਸਾਗਰ' ਦੀਆਂ ਕਈ ਕਾਪੀਆਂ ਹੋਣਗੀਆਂ, "ਇਸਦੇ ਭਗਤ ਭੀ ਬਹੁਤੇਰੇ 'ਸੂਰ ਸਾਗਰ' ਦੇ ਪਾਠਕ ਤੇ ਸੂਰਦਾਸ ਦੇ ਪਦੇ ਗਾਉਣਵਾਲੇ ਉਥੇ ਹੋਣਗੇ।" ਹੈ ਤਾਅਜੁਬ ਦੀ ਗਲ ਕਿ ਨਹੀਂ?

ਏਥੇ ਹੀ ਬਸ ਨਹੀਂ, ਸ੍ਰੀਗੁਰੂ ਤੇਗਬਹਾਦਰ ਜੀ ਨੇ ਸੰਮਤ ੧੭੨੨ ਦੇ ਜੇਠ ਮਹੀਨੇ ਦੇ ਸ਼ੁਰੂ ਵਿਚ 'ਆਦਿ ਬੀੜ' ਨੂੰ ਦਾਖਾਨੂਰਦ ਕੀਤਾ ਸੀ, ਅਰਥਾਤ ਬੀੜ ਬਨਣ ਤੋਂ ੭੪ ਵਰ੍ਹੇ ਜਾ ਪੌਣੀ ਸਦੀ ਪਿਛੋਂ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਤੇ ਸ੍ਰੀਗੁਰੂ ਤੇਗਬਹਾਦਰ ਜੀ ਨੂੰ ਛਡਕੇ, ਕੀ ਗੁਰੂ ਹਰਗੋਬਿੰਦ ਸਾਹਿਬ ਆਪਣੀ ੩੮ ਵਰ੍ਹੇ ਦੀ ਗੁਰਿਆਈ ਦੀ ਮੁੱਦਤ ਵਿਚ, ਅਤੇ ਗੁਰੂ ਹਰਿਰਾਇ ਸਾਹਿਬ ਆਪਣੀ ੧੭ ਵਰ੍ਹੇ ਦੀ ਗੁਰਿਆਈ ਵਿਚ ਹੀ ਕੁਝ ਨਾ ਕਰਸਕੇ, ਜੋ ਓਹ ਹੀ ਇਸ ਪਾੜੇ ਨੂੰ ਪੂਰਾ ਕਰਦੇਂਦੇ? ਜੇ ਭਾਈ ਗੁਰਦਾਸ ਦੇ ਰਚੇ ਦਰਜ ਨਹੀਂ ਕਰਾਸਕੇ, ਤਾਂ ਆਪ ਹੀ ਲਿਖਦੇਂਦੇ, ਜਾਂ ਕਿਸੇ ਹੋਰ ਸਿਖ ਨੂੰ ਹੀ ਕਹਿਕੇ ਲਿਖਾਦੇਂਦੇ। ਗੁਰੂ ਹਰਗੋਬਿੰਦ ਸਾਹਿਬ ਨੇ 'ਵਾਰਾਂ' ਉਤੇ 'ਧੁਨਾਂ' ਤਾਂ ਚੜ੍ਹਾ ਦਿਤੀਆਂ, ਮਗਰ 'ਨੀਸਾਣੁ' ਵੀ ਲਿਖਦਿੱਤਾ,

ਪਰ ਇਹ ਰਿਹਾ ਖੱਪਾ ਕਿਉਂ ਨਾ ਮੇਲ੍ਹਿਆ। 'ਨੀਯਾਹ' ਦਾ ਤੌਰ ਕੀਹ ਦੱਸਾਂ ਕੰਮ ਸਵਾਰਦਾ ਹੈ, ਜੋ ਇਸ ਖਪੇ ਨਾਲ ਦਪੀਕ ਜ਼ਰੂਰੀ ਸਮਝਿਆ ਗਿਆ॥

ਮੁਕਦੀ ਗਲ ਕੀਹ, ਕਰਤਾਰਪੁਰ ਵਾਲੀ ਬੀੜ ਨੂੰ 'ਆਦਿ-ਬੀੜ' ਕਹਣਾ ਸਰਾਸਰ ਭੁਲ ਹੈ, ਅਤੇ ਸਿਖਾਂ ਨੂੰ ਕਾਫ਼ੀ ਔਖੀ ਉਲਝਣ ਵਿਚ ਪਾਣਾ ਹੈ। ਇਸ ਤਰਾਂ ਕੀਤਿਆਂ ਗੁਰੂ ਸਾਹਿਬਾਨ ਪਰ ਸਖਤ ਇਤਰਾਜ਼ ਲਗਦੇ ਹਨ। ਕਰਤਾਰਪੁਰ ਵਾਲੀ ਗਦੀ ਜਿਸਦੇ ਸਹਾਰੇ ਲਈ ਇਹ ਉਪਟੰਗ ਘੜਿਆ ਗਿਆ ਸੀ, ਓਹ ਕਲਪਤੀ ਹੋਈ ਹੈ, ਉਸਨੂੰ ਹੁਣ ਕੋਈ ਹਿਲਾ ਸਕਦਾ ਹੀ ਨਹੀਂ॥ ਅਤੇ ਸਾਡੇ ਸਿਖਾਂ ਨੂੰ ਇਸ ਫੋਕੇ ਦਾਇਸ ਰਖਿਆਂ ਕੋਈ ਲਾਭ ਨਹੀਂ॥

1 ਮੁਗਦਰਾਗੀ ਕਹਾਣੀ

*For title of Book*

2 ਫਾਂਸੀ ਦੇ ਤਖ਼ਤੇ ਤੋਂ

*For Chapter headings*

3 ੪੧ ਐਸਪਲੈਨੇਡ ਰੋਡ, ਦਿੱਲੀ

*For Sub-heads*

4 ਇਤਿਹਾਸ

*For bolder type in the text*

5. ੧. ਅਜ ਦੁਨੀਆਂ ਵਿਚ ਸਭ ਤੋਂ ਜ਼ਰੂਰੀ ਕੋ ਅਜਿਹਾ ਵਿਸ਼ਵਾਸ

*For text*

6 ਮਾਹਿਰ ਹਨ। ਯੂਨੈਸਕੋ ਦੇ ਡਾਇਰੈਕਟਰ ਜੂਲੀਅਨ ਹਕਸਲੇ
ਸਿਆਣਾ ਜਿਊਂਦਾ ਆਦਮੀ' ਕਿਹਾ ਸੀ

*For Footnotes, and extracts in the body of the text*

---

*The above sizes of type are for general guidance; nearest sizes available may be used*